ਅੰਗ੍ਰੇਜ਼ੀ-ਪੰਜਾਬੀ

# ਤਕਨੀਕੀ ਸ਼ਬਦਾਵਲੀ

## ਭੂਗੋਲ



ਅੰਗ੍ਰੇਜ਼ੀ–ਪੰਜਾਬੀ

# ਤਕਨੀਕੀ ਸ਼ਬਦਾਵਲੀ

## ਭੂਗੋਲ (GEOGRAPHY)




1973

ਪੰਜਾਬ ਸਟੇਟ ਯੂਨੀਵਰਸਿਟੀ ਟੈਕਸਟ ਬੁਕ ਬੋਰਡ
ਚੰਡੀਗੜ੍ਹ ।

English-Punjabi

# GLOSSARY OF GEOGRAPHY

"Published by the Director, Punjab State University Text-Book Board, Chandigarh in collaboration with the Languages Department, Punjab under the Centrally sponsored Scheme of Production of books and literature in regional languages at the University level, of the Government of India in the Ministry of Education and Social Welfare (Department of Culture), New Delhi."

1st Edition......3000

2nd Edition.....1100

Price :

Published by:

The Director,
Punjab State University
Text-Book Board,
Chandigarh.

Printed at :

M/s Pinki Printers,
1304, Sector 18-C,
Chandigarh.

# ਮੁਖ-ਬੰਧ

ਜਿਵੇਂ ਕਿ ਪਾਠਕਾਂ ਨੂੰ ਪਤਾ ਹੀ ਹੈ, ਪੰਜਾਬ ਸਟੇਟ ਯੂਨੀਵਰਸਿਟੀ ਟੈਕਸਟ-ਬੁਕ ਬੋਰਡ ਦੀ ਸਥਾਪਨਾ ਕੇਂਦਰੀ ਸਰਕਾਰ ਦੀ ਇਕ ਯੋਜਨਾ ਅਧੀਨ ਹੋਈ ਹੈ, ਜਿਸ ਦਾ ਮਨੋਰਥ ਪ੍ਰਾਦੇਸ਼ਿਕ ਭਾਸ਼ਾਵਾਂ ਨੂੰ ਯੂਨੀਵਰਸਿਟੀ ਪੱਧਰ ਤੇ ਸਿਖਿਆ ਦੇ ਮਾਧਿਅਮ ਵਜੋਂ ਵਿਕਸਿਤ ਕਰਨਾ ਹੈ। ਕੇਂਦਰੀ ਸਰਕਾਰ ਨੇ ਵੱਖ ਵੱਖ ਰਾਜ ਸਰਕਾਰਾਂ ਨੂੰ ਵਿਸ਼ੇਸ਼ ਗਰਾਂਟਾਂ ਦਿੱਤੀਆਂ ਹਨ, ਤਾਂ ਜੋ ਉਹ ਮਾਧਿਅਮ ਪਰਿਵਰਤਨ ਦੇ ਇਸ ਮਹਾਨ ਕਾਰਜ ਨੂੰ ਨੇਪਰੇ ਚਾੜ੍ਹਨ ਲਈ ਵਡੀ ਪੱਧਰ ਤੇ ਹੰਭਲਾ ਮਾਰਨ। ਸਾਇੰਸ, ਸੋਸ਼ਲ ਸਾਇੰਸ ਤੇ ਹੋਰ ਮਜ਼ਮੂਨਾਂ ਦੀ ਪੜ੍ਹਾਈ ਲਈ ਯੂਨੀਵਰਸਿਟੀ ਪੱਧਰ ਦੀਆਂ ਪਾਠ-ਪੁਸਤਕਾਂ ਪ੍ਰਾਦੇਸ਼ਿਕ ਭਾਸ਼ਾਵਾਂ ਵਿਚ ਤਿਆਰ ਕਰਵਾਈਆਂ ਜਾਣ ਅਤੇ ਇਸ ਕਾਰਜ ਨਾਲ ਸੰਬੰਧਿਤ ਹੋਰ ਪ੍ਰਬੰਧ ਵੀ ਕੀਤੇ ਜਾਣ।

ਰਾਜ ਸਰਕਾਰਾਂ ਨੇ ਇਸ ਯੋਜਨਾ ਨੂੰ ਅਮਲੀ ਜਾਮਾ ਪਹਿਨਾਉਣ ਲਈ ਵੱਖ ਵੱਖ ਸੰਸਥਾਵਾਂ ਕਾਇਮ ਕੀਤੀਆਂ ਹਨ, ਜਿਨ੍ਹਾਂ ਨੂੰ ਖ਼ੁਦ-ਮੁਖ਼ਤਿਆਰ ਸੰਸਥਾਵਾਂ ਵਾਲੇ ਸਾਰੇ ਅਧਿਕਾਰ ਦਿੱਤੇ ਗਏ ਹਨ। ਪੰਜਾਬ ਵਿਚ ਇਹ ਜ਼ਿੰਮੇਂਵਾਰੀ ਪੰਜਾਬ ਸਟੇਟ ਯੂਨੀਵਰਸਿਟੀ ਟੈਕਸਟ-ਬੁਕ ਬੋਰਡ ਨੂੰ ਸੌਂਪੀ ਗਈ ਹੈ।

ਮਾਧਿਅਮ ਪਰਿਵਰਤਨ ਦਾ ਕਾਰਜ ਇਕ ਬੜਾ ਵਡਾ ਤੇ ਕਠਿਨ ਕਾਰਜ ਹੈ। ਵਿਗਿਆਨਿਕ ਤੇ ਤਕਨੀਕੀ ਵਿਸ਼ਿਆਂ ਦੀਆਂ ਪਾਠ-ਪੁਸਤਕਾਂ ਦੀ ਤਿਆਰੀ ਲਈ ਕਾਫ਼ੀ ਮਿਹਨਤ ਤੇ ਸਮੇਂ ਦੀ ਲੋੜ ਹੈ। ਫਿਰ ਵੀ "ਪੰਜਾਬ ਸਟੇਟ ਯੂਨੀਵਰਸਿਟੀ ਟੈਕਸਟ-ਬੁਕ ਬੋਰਡ" ਬੜੀ ਹਿੰਮਤ ਤੇ ਉਤਸ਼ਾਹ ਨਾਲ ਕੰਮ ਕਰ

ਰਿਹਾ ਹੈ। ਵਡੀ ਗਿਣਤੀ ਵਿਚ ਪਾਠ-ਪੁਸਤਕਾਂ ਲਿਖਵਾਈਆਂ ਜਾ ਰਹੀਆਂ ਹਨ ਤੇ ਮਿਆਰੀ ਪੁਸਤਕਾਂ ਦੇ ਅਨੁਵਾਦ ਕਰਵਾਏ ਜਾ ਰਹੇ ਹਨ ।

ਪੰਜਾਬੀ ਵਿਚ ਤਿਆਰ ਕੀਤੀਆਂ ਜਾ ਰਹੀਆਂ ਇਹ ਪਾਠ-ਪੁਸਤਕਾਂ ਤਾਂ ਹੀ ਉੱਚ-ਪੱਧਰ ਤੇ ਸਟੈਂਡਰਡ ਕਿਸਮ ਦੀਆਂ ਹੋ ਸਕਦੀਆਂ ਹਨ ਜੇਕਰ ਇਨ੍ਹਾਂ ਵਿਚ ਵਰਤੀ ਜਾਣ ਵਾਲੀ ਸ਼ਬਦਾਵਲੀ ਮਿਆਰੀ, ਪ੍ਰਮਾਣਿਕ, ਸਰਲ਼ ਤੇ ਸੁਬੋਧ ਹੋਵੇ ਅਤੇ ਜਿਹੜੀ ਪੰਜਾਬੀ ਜ਼ਬਾਨ ਦੀ ਠੇਠਤਾ ਤੇ ਬਣਤਰ-ਵਿਧੀ ਅਨੁਸਾਰ ਤਿਆਰ ਕੀਤੀ ਗਈ ਹੋਵੇ। ਇਹ ਕਾਰਜ ਨਿਸ਼ਚੇ ਹੀ ਬੜਾ ਜ਼ਿੰਮੇਂਵਾਰੀ ਦਾ ਕਾਰਜ ਹੈ ਅਤੇ ਇਸ ਦੀ ਸਫ਼ਲਤਾ ਲਈ ਸਮੂਹ ਪੰਜਾਬੀ ਵਿਦਵਾਨਾਂ ਦੇ ਮਿਲਵਰਤਣ ਦੀ ਬੇਹੱਦ ਲੋੜ ਹੈ।

ਭਿੰਨ ਭਿੰਨ ਵਿਸ਼ਿਆਂ ਦੀਆਂ ਸ਼ਬਦਾਵਲੀਆਂ ਤਿਆਰ ਕਰਨ ਦਾ ਸਮੁਚਾ ਪ੍ਰਾਜੈਕਟ ਟੈਕਸਟ-ਬੁਕ ਬੋਰਡ ਨੇ ਭਾਸ਼ਾ ਵਿਭਾਗ, ਪੰਜਾਬ ਨੂੰ ਸੌਂਪਿਆ ਹੋਇਆ ਹੈ ਜਿਥੇ ਵਿਭਾਗ ਦੇ ਮਾਹਿਰ ਅਤੇ ਮਜ਼ਮੂਨਾਂ ਤੇ ਭਾਸ਼ਾ ਦੇ ਹੋਰ ਸਿਰਕੱਢਵੇਂ ਵਿਦਵਾਨ ਇਸ ਮਹਾਨ ਕਾਰਜ ਨੂੰ ਬੜੀ ਸੋਚ-ਸਮਝ ਤੇ ਦੂਰਅੰਦੇਸ਼ੀ ਨਾਲ ਅਮਲੀ ਰੂਪ ਦੇ ਰਹੇ ਹਨ। ਵਿਭਾਗ ਨੇ ਪਹਿਲਾਂ ਵੀ ਕੁਝ ਕੁ ਵਿਸ਼ਿਆਂ ਦੀਆਂ ਗਲਾਸਰੀਆਂ ਪ੍ਰਕਾਸ਼ਿਤ ਕੀਤੀਆਂ ਸਨ ਪਰੰਤੂ ਵਿਕਸਿਤ ਹੋ ਰਹੀ ਪੰਜਾਬੀ ਵਿਚ ਦਿਨੋ ਦਿਨ ਵਧ ਰਹੇ ਗਿਆਨ-ਵਿਗਿਆਨ ਦੇ ਨਵੇਂ ਨਵੇਂ ਸੰਕਲਪਾਂ, ਵਿਚਾਰਾਂ ਤੇ ਤਕਨੀਕੀ ਲੋੜਾਂ ਨੂੰ ਮੁੱਖ ਰਖ ਕੇ ਵੱਖ ਵੱਖ ਵਿਸ਼ਿਆਂ ਦੀਆਂ ਵਿਸਤ੍ਰਿਤ ਸੋਧ ਕਮੇਟੀਆਂ ਮੁਕੱਰਰ ਕੀਤੀਆਂ ਗਈਆਂ ਹਨ ਜਿਨ੍ਹਾਂ ਦੀ ਦੇਖ ਰੇਖ ਵਿਚ ਸੋਧੇ ਹੋਏ ਸੰਸਕਰਣ ਮੁੜ ਕੇ ਪ੍ਰਕਾਸ਼ਿਤ ਕੀਤੇ ਜਾ ਰਹੇ ਹਨ। ਭੂਗੋਲ ਸ਼ਬਦਾਵਲੀ ਇਸੇ ਲੜੀ ਦੀ ਇਕ ਕੜੀ ਹੈ।

ਇਸ ਸ਼ਬਦਾਵਲੀ ਨੂੰ ਲੇਖਕਾਂ, ਪਾਠਕਾਂ, ਅਧਿਆਪਕਾਂ ਤੇ ਵਿਦਿਆਰ-ਥੀਆਂ ਨੂੰ ਭੇਟ ਕਰਦਿਆਂ ਸਾਨੂੰ ਬੜੀ ਖ਼ੁਸ਼ੀ ਹੋ ਰਹੀ ਹੈ। ਅਸੀਂ ਦਾਅਵਤ ਦੇਣ

ਲਈ ਪ੍ਰੇਰਿਤ ਹੋਏ ਹਾਂ ਕਿ ਪੰਜਾਬੀ ਵਿਚ ਲਿਖੀਆਂ ਜਾ ਰਹੀਆਂ ਗਿਆਨ ਵਿਗਿਆਨ ਦੀਆਂ ਪੁਸਤਕਾਂ ਦਾ ਠੁੱਕ ਬੰਨ੍ਹਣ ਤੇ ਭਾਸ਼ਾ ਪੱਧਰ ਉਤੇ ਇਕਸਾਰਤਾ ਕਾਇਮ ਕਰਨ ਲਈ ਇਨ੍ਹਾਂ ਤਕਨੀਕੀ ਸ਼ਬਦ-ਸੰਕੇਤਾਂ ਦੀ ਵਰਤੋਂ ਕੀਤੀ ਜਾਵੇ। ਭਾਵੇਂ ਸ਼ਬਦਾਵਲੀ ਦੇ ਮਾਹਿਰਾਂ ਨੇ ਬੜੀ ਲਗਨ ਤੇ ਘਾਲਣਾ ਨਾਲ ਇਸ ਨੂੰ ਤਿਆਰ ਕੀਤਾ ਹੈ, ਪਰ ਫਿਰ ਵੀ ਸੁਧਾਰ ਦੀ ਗੁੰਜਾਇਸ਼ ਹੋ ਸਕਦੀ ਹੈ। ਇਸ ਲਈ ਇਹ ਸ਼ਬਦਾਵਲੀ ਸੁਹਿਰਦ ਲੇਖਕ-ਵਰਗ ਦੀ ਸੇਵਾ ਵਿਚ ਇਸ ਬਿਨੈ ਨਾਲ ਅਰਪਣ ਕਰ ਰਹੇ ਹਾਂ ਕਿ ਉਹ ਆਪਣੇ ਡੂੰਘੇ ਤਜਰਬਿਆਂ ਤੇ ਨਿਰੰਤਰ ਅਧਿਐਨ ਦੇ ਆਧਾਰ ਤੇ ਆਪਣੇ ਮਾਨਯੋਗ ਮਸ਼ਵਰੇ ਸਾਨੂੰ ਭੇਜਣ ਜਿਨ੍ਹਾਂ ਦੇ ਚਾਨਣੇ ਵਿਚ ਸ਼ਬਦ-ਸੰਕੇਤਾਂ ਦੀ ਅਗਲੀ ਐਡੀਸ਼ਨ ਵਿਚ ਆਵੱਸ਼ਕ ਪੁਨਰ-ਸੋਧ ਕੀਤੀ ਜਾ ਸਕੇਗੀ।

ਇਨ੍ਹਾਂ ਸ਼ਬਦਾਵਲੀਆਂ ਦੀ ਤਿਆਰੀ ਵਿਚ ਬੋਰਡ ਦੇ ਅਕਾਦਮਿਕ ਸਟਾਫ ਦੇ ਮੈਂਬਰ ਵੀ ਸਮੇਂ ਸਮੇਂ ਸਿਰ ਸਹਿਯੋਗ ਦੇਂਦੇ ਰਹੇ ਹਨ। ਇਸ ਸ਼ਬਦਾਵਲੀ ਦੇ ਸੰਪਾਦਨ ਆਦਿ ਵਿਚ ਬੋਰਡ ਦੇ ਡਿਪਟੀ ਡਾਇਰੈਕਟਰ-ਕਮ-ਚੀਫ਼ ਐਡੀਟਰ ਸ: ਗੁਰਸ਼ਰਨ ਸਿੰਘ ਅਤੇ ਸ੍ਰੀਮਤੀ ਮਨਜੀਤ ਮਝੈਲ, ਸਹਾਇਕ ਸੰਪਾਦਕ ਨੇ ਵਡਮੁੱਲਾ ਸਹਿਯੋਗ ਦਿੱਤਾ ਹੈ। ਮੈਂ ਇਨ੍ਹਾਂ ਸਾਰਿਆਂ ਦਾ ਧੰਨਵਾਦੀ ਹਾਂ।

ਪ੍ਰੇਮ ਪ੍ਰਕਾਸ਼ ਸਿੰਘ (ਡਾ.)
ਡਾਇਰੈਕਟਰ

ਮਾਰਚ, 1973

ਪੰਜਾਬ ਸਟੇਟ ਯੂਨੀਵਰਸਿਟੀ ਟੈਕਸਟ-ਬੁਕ ਬੋਰਡ
ਚੰਡੀਗੜ੍ਹ।

# ਤਕਨੀਕੀ ਸ਼ਬਦਾਵਲੀ ਬਣਾਉਣ ਸੰਬੰਧੀ ਪੰਜਾਬ ਸਰਕਾਰ ਦੀ ਭਾਸ਼ਾ-ਨੀਤੀ

1. ਪੰਜਾਬੀ ਦੇ ਆਪਣੇ ਸ਼ਬਦਾਂ ਨੂੰ ਤਕਨੀਕੀ ਸ਼ਬਦਾਵਲੀ ਵਿਚ ਪਹਿਲ ਦਿੱਤੀ ਜਾਵੇ ।

2. ਜਦੋਂ ਵੀ ਸ਼ਬਦਾਵਲੀ ਘੜਨ ਲਗਿਆਂ ਸ਼ਬਦ ਮਾਂਗਵੇਂ ਲੈਣੇ ਹੋਣ ਤਾਂ ਅਜਿਹੀ ਥਾਂ ਤੋਂ ਲਏ ਜਾਣ ਜਿਥੋਂ ਉਹ ਖ਼ਿਆਲ, ਸ਼ਬਦ ਜਾਂ ਕਨਸੈਪਟ ਪੈਦਾ ਹੋਇਆ ਹੋਵੇ ।

3. ਸਾਇੰਸ ਦੇ ਮਜ਼ਮੂਨਾਂ ਵਿਚ ਇੰਟਰਨੈਸ਼ਨਲ ਸ਼ਬਦਾਵਲੀ ਅਪਣਾਈ ਜਾਵੇ ।

4. ਖ਼ਾਸ ਨਾਂਵਾਂ ਨੂੰ ਜਿਉਂ ਦਾ ਤਿਉਂ ਰਖ ਦਿੱਤਾ ਜਾਵੇ ਅਤੇ ਉਨ੍ਹਾਂ ਦਾ ਤਰਜਮਾ ਨ ਕੀਤਾ ਜਾਵੇ ।

5. ਜਿਥੇ ਕਿਤੇ ਪੰਜਾਬੀ ਦਾ ਆਪਣਾ ਸ਼ਬਦ ਹੋਵੇ, ਪਰ ਨਾਲ ਹੀ ਅੰਗ੍ਰੇਜ਼ੀ ਤੋਂ ਆਇਆ ਸ਼ਬਦ ਵੀ ਕਾਫ਼ੀ ਹਦ ਤਕ ਪ੍ਰਚਲਿਤ ਹੋ ਚੁਕਿਆ ਹੋਵੇ, ਉਥੇ ਦੋਵੇਂ ਸਬਦ ਹੀ ਰਖ ਲਏ ਜਾਣ ।

# ਭੂਮਿਕਾ (ਦੂਜੀ ਐਡੀਸ਼ਨ)

ਵੱਖ ਵੱਖ ਮਜ਼ਮੂਨਾਂ ਦੀਆਂ ਅੰਗ੍ਰੇਜ਼ੀ-ਪੰਜਾਬੀ ਤਕਨੀਕੀ ਸ਼ਬਦਾਵਲੀ-ਪੁਸਤਕਾਂ ਦੀਆਂ ਪਹਿਲੀਆਂ ਐਡੀਸ਼ਨਾਂ ਛਪਣ ਉਪਰੰਤ ਪੰਜਾਬ ਸਰਕਾਰ ਨੇ ਪੰਜਾਬ ਐਗ੍ਰੀਕਲਚਰਲ ਯੂਨੀਵਰਸਿਟੀ, ਲੁਧਿਆਣਾ ਦੇ ਵਾਈਸ-ਚਾਂਸਲਰ ਡਾ: ਐਮ. ਐਸ. ਰੰਧਾਵਾ ਜੀ ਦੀ ਪ੍ਰਧਾਨਗੀ ਹੇਠ ਇਕ ਉੱਚ-ਪੱਧਰੀ ਸ਼ਬਦਾਵਲੀ ਕਮੇਟੀ ਬਣਾਈ। ਇਸ ਕਮੇਟੀ ਨੇ ਵੱਖ ਵੱਖ ਵਿਸ਼ਿਆਂ ਦੇ ਮਾਹਿਰਾਂ ਦੀਆਂ ਵੈਟਿੰਗ ਕਮੇਟੀਆਂ ਬਣਾਈਆਂ। ਇਸ ਤੋਂ ਮਗਰੋਂ ਪੰਜਾਬ ਰਾਜ ਯੂਨੀਵਰਸੀਟੀ ਪਾਠ-ਪੁਸਤਕ ਬੋਰਡ ਦੀ ਸਲਾਹ ਨਾਲ ਇਨ੍ਹਾਂ ਕਮੇਟੀਆਂ ਵਿਚ ਸੰਬੰਧਿਤ ਵਿਸ਼ਿਆਂ ਦੇ ਹੋਰ ਵਿਦਵਾਨ ਵੀ ਸ਼ਾਮਿਲ ਕੀਤੇ ਗਏ, ਤਾਂ ਜੋ ਇਨ੍ਹਾਂ ਗਲਾਸਰੀਆਂ ਨੂੰ ਵਿਸ਼ੇ ਤੇ ਭਾਸ਼ਾ ਦੇ ਪੱਖ ਤੋਂ ਸੋਧ ਸੁਧਾਰ ਕਰਨ ਉਪਰੰਤ ਅੰਤਿਮ ਰੂਪ ਦਿੱਤਾ ਜਾ ਸਕੇ। ਪੰਜਾਬ ਸਰਕਾਰ ਨੇ ਵੀ ਸ਼ਬਦਾਵਲੀ ਸੰਬੰਧੀ ਇਕ ਨਿਸ਼ਚਿਤ ਨੀਤੀ ਬਣਾਈ ਜਿਹੜੀ ਕਿ ਪੰਨਾ (vi) ਤੇ ਦਿੱਤੀ ਗਈ ਹੈ। ਇਨ੍ਹਾਂ ਗਲਾਸਰੀਆਂ ਦੀ ਸੋਧ ਸੁਧਾਈ ਵਿਚ ਇਸ ਨੀਤੀ ਤੇ ਅਮਲ ਕੀਤਾ ਗਿਆ ਹੈ।

ਭਾਸ਼ਾ ਵਿਭਾਗ ਦੁਆਰਾ ਪ੍ਰਕਾਸ਼ਿਤ ਸ਼ਬਦਾਵਲੀ-ਪੁਸਤਕਾਂ ਰਾਜ ਭਰ ਦੇ ਕਾਲਜਾਂ ਦੇ ਅਧਿਆਪਕਾਂ, ਸਕੂਲਾਂ, ਲਾਇਬ੍ਰੇਰੀਆਂ ਅਤੇ ਹੋਰ ਵਿਦਿਅਕ ਮਾਹਿਰਾਂ ਨੂੰ ਵਰਤੋਂ ਵਿਚ ਲਿਆਉਣ ਅਤੇ ਸੁਝਾ ਦੇਣ ਲਈ ਭੇਜੀਆਂ ਗਈਆਂ ਸਨ। ਕੁਝ ਇਕ ਅਧਿਆਪਕਾਂ ਅਤੇ ਲੇਖਕਾਂ ਤੋਂ ਨਿੱਗਰ ਸੁਝਾ ਪ੍ਰਾਪਤ ਹੋਏ, ਜਿਸ ਲਈ ਵਿਭਾਗ ਉਨ੍ਹਾਂ ਦਾ ਰਿਣੀ ਹੈ। ਇਸ ਤਰ੍ਹਾਂ ਪ੍ਰਾਪਤ ਹੋਏ ਸੁਝਾਵਾਂ ਅਨੁਸਾਰ ਗਲਾਸਰੀਆਂ ਵਿਚ ਲੋੜੀਂਦੀ ਸੁਧਾਈ ਕਰਕੇ ਇਨ੍ਹਾਂ ਨੂੰ ਮਾਹਿਰ ਵੈਟਿੰਗ ਕਮੇਟੀਆਂ ਦੇ ਸਾਹਮਣੇ ਪੇਸ਼ ਕੀਤਾ ਗਿਆ।

ਭੂਗੋਲ ਵਿਸ਼ੇ ਦੀ ਕਮੇਟੀ ਦੀਆਂ ਕਈ ਮੀਟਿੰਗਾਂ ਹੋਈਆਂ ਅਤੇ ਮੈਂਬਰਾਂ ਦੀ ਅਣਥਕ ਮਿਹਨਤ ਨਾਲ ਇਸ ਗਲਾਸਰੀ ਦੀ ਵੈਟਿੰਗ ਮੁਕੰਮਲ ਕੀਤੀ ਗਈ। ਵੈਟਿੰਗ ਦੇ ਦੌਰਾਨ ਜਿਹੜੇ ਮੈਂਬਰ ਸਾਹਿਬਾਨ ਨੇ ਗਲਾਸਰੀ ਦੀ ਸੋਧ-ਸੁਧਾਈ ਵਿਚ ਵਿਭਾਗ ਨੂੰ ਵਡ-ਮੁੱਲਾ ਸਹਿਯੋਗ ਦਿੱਤਾ, ਵਿਭਾਗ ਇਨ੍ਹਾਂ ਵਿਦਵਾਨਾਂ ਦਾ ਹਾਰਦਿਕ ਧੰਨਵਾਦੀ ਹੈ।

ਕੇਂਦਰੀ ਕਮਿਸ਼ਨ ਅਤੇ ਪੰਜਾਬ ਸਰਕਾਰ ਦੀ ਨੀਤੀ ਅਧੀਨ ਅੰਤਰ-ਸ਼ਟਰੀ ਟਰਮਾਂ ਨੂੰ ਕੇਵਲ ਲਿਪੀ-ਅੰਤਰ ਹੀ ਕੀਤਾ ਗਿਆ ਹੈ। ਇਨ੍ਹਾਂ ਤੋਂ ਇਲਾਵਾ ਕੁਝ ਇਕ ਹੋਰ ਸ੍ਰੇਣੀਆਂ ਦੀਆਂ ਟਰਮਾਂ ਦੀ ਸੂਰਤ ਵਿਚ ਵੀ ਪੰਜਾਬੀ ਰੂਪਾਂ ਦੇ ਨਾਲ ਨਾਲ ਅੰਗ੍ਰੇਜ਼ੀ ਸ਼ਬਦਾਂ ਦਾ ਲਿੱਪੀ-ਅੰਤਰ ਰੂਪ ਵੀ ਦੇ ਦਿੱਤਾ ਗਿਆ ਹੈ ਤਾਂ ਜੋ ਬਾਹਰਲੀ ਦੁਨੀਆ ਨਾਲ ਵਧ ਤੋਂ ਵਧ ਸੰਪਰਕ ਬਣਿਆ ਰਹੇ। ਬਾਕੀ ਹਾਲਤਾਂ ਵਿਚ ਪੰਜਾਬੀ ਦੇ ਆਪਣੇ ਪ੍ਰਚਲਿਤ ਸ਼ਬਦਾਂ ਨੂੰ ਪਹਿਲ ਦਿੱਤੀ ਗਈ ਹੈ ਅਤੇ ਇਸ ਦੇ ਨਾਲ ਨਾਲ ਉਰਦੂ ਅਤੇ ਹਿੰਦੀ ਦੇ ਪ੍ਰਚਲਿਤ ਤੇ ਸੌਖੇ ਸ਼ਬਦਾਂ ਨੂੰ ਵੀ ਥਾਂ ਪੁਰ ਥਾਂ ਵਰਤਿਆ ਹੈ। ਪਰ ਇਸ ਦੇ ਬਾਵਜੂਦ ਵੀ ਦੂਜੀਆਂ ਬੋਲੀਆਂ ਦੇ ਸ਼ਬਦਾਂ ਨੂੰ ਵਧ ਤੋਂ ਵਧ ਸੰਭਵ ਕੋਸ਼ਿਸ਼ ਕਰਕੇ ਪੰਜਾਬੀ ਬੋਲੀ ਦੀ ਠੇਠਤਾ ਅਤੇ ਵਿਆਕਰਣ ਦੇ ਅਨੁਕੂਲ ਢਾਲਿਆ ਗਿਆ ਹੈ। ਪੰਜਾਬੀ ਸ਼ਬਦਾਵਲੀ ਨੂੰ ਸਰਲ ਬਣਾਉਣ ਦੀ ਪੂਰੀ ਕੋਸਿਸ਼ ਕੀਤੀ ਗਈ ਹੈ, ਪਰ ਸਰਲਤਾ ਦੇ ਨਾਲ ਨਾਲ ਤਕਨੀਕੀ ਪੱਖ ਨੂੰ ਵੀ ਅੱਖੋਂ ਉਹਲੇ ਨਹੀਂ ਕੀਤਾ ਗਿਆ। ਸਾਧਾਰਣ ਡਿਕਸ਼ਨਰੀਆਂ ਵਾਂਗ ਟਰਮਾਂ ਦੇ ਬਹੁਤ ਸਾਰੇ ਅਰਥ ਨਹੀਂ ਦਿੱਤੇ ਗਏ ਸਗੋਂ ਵਿਸ਼ੇ ਨਾਲ ਸੰਬੰਧਿਤ ਸ਼ੇਡ ਹੀ ਦਿੱਤੇ ਗਏ ਹਨ। ਸਮਾਨਾਰਥਕ ਸ਼ਬਦ ਕੌਮਿਆਂ ਨਾਲ ਵੱਖ ਕੀਤੇ ਗਏ ਹਨ ਅਤੇ ਵੱਖਰੇ ਸ਼ੇਡ ਨੂੰ ਸੈਮੀ-ਕੋਲਨ ਪਾ ਕੇ ਦਿੱਤਾ ਗਿਆ ਹੈ। ਇਨ੍ਹਾਂ ਗਲਾਸਰੀਆਂ ਵਿਚ ਵਿਭਾਗ ਵਲੋਂ ਅਪਣਾਏ ਜਾਂਦੇ ਸ਼ਬਦ-ਜੋੜਾਂ ਦੀ ਵਰਤੋਂ ਕੀਤੀ ਗਈ ਹੈ। ਟਰਮਾਂ ਵਿਚ ਸੰਖੇਪਤਾ ਅਤੇ ਇਕ-ਸਾਰਤਾ ਰਖਣ ਲਈ ਅਗੇਤਰਾਂ ਅਤੇ ਪਿਛੇਤਰਾਂ ਦੀ ਇੰਨ ਬਿੰਨ ਵਰਤੋਂ ਕੀਤੀ ਗਈ ਹੈ।

ਭਾਸ਼ਾ ਵਿਭਾਗ ਵਿਚ ਪੰਜਾਬੀ ਤਕਨੀਕੀ ਸ਼ਬਦਾਵਲੀ ਬਣਾਉਣ ਦਾ ਕੰਮ ਕੇਂਦਰੀ ਸਰਕਾਰ ਦੇ ਵਿਗਿਆਨਿਕ ਅਤੇ ਤਕਨੀਕੀ ਸ਼ਬਦਾਵਲੀ ਕਮਿਸ਼ਨ ਦੀ ਏਜੰਸੀ ਦੇ ਤੌਰ ਤੇ ਆਰੰਭਿਆ ਗਿਆ ਸੀ। ਇਸ ਲਈ ਸਾਰਿਆਂ ਵਿਸ਼ਿਆਂ ਦੀਆਂ ਅੰਗ੍ਰੇਜ਼ੀ ਸ਼ਬਦਾਂ ਦੀਆਂ ਸੂਚੀਆਂ ਕੇਂਦਰ ਵਲੋਂ ਛਾਪੀਆਂ ਗਈਆਂ ਅੰਗ੍ਰੇਜ਼ੀ-ਹਿੰਦੀ ਗਲਾਸਰੀਆਂ ਵਿਚੋਂ ਹੀ ਲਈਆਂ ਗਈਆਂ ਸਨ। ਦੂਜੀ ਐਡੀਸ਼ਨ ਵਿਚ ਮੈਂਬਰਾਂ ਦੀ ਸਲਾਹ ਅਨੁਸਾਰ ਕੁਝ ਹੋਰ ਟਰਮਾਂ ਵੀ ਸ਼ਾਮਿਲ ਕਰ ਦਿੱਤੀਆਂ ਗਈਆਂ ਹਨ।

ਹੁਣ ਇਸ ਗਲਾਸਰੀ ਦੀ ਦੂਜੀ ਐਡੀਸ਼ਨ ਪੰਜਾਬ ਸਟੇਟ ਯੂਨੀਵਰਸਿਟੀ ਟੈਕਸਟ-ਬੁਕ ਬੋਰਡ ਵੱਲੋਂ ਪ੍ਰਕਾਸ਼ਿਤ ਕੀਤੀ ਜਾ ਰਹੀ ਹੈ। ਸ਼ਬਦਾਂ ਦੀ ਦੁਨੀਆ ਵਿਚ ਸੋਧ-ਸੁਧਾਈ, ਅਦਲਾ-ਬਦਲੀ ਅਤੇ ਵਾਧੇ-ਘਾਟੇ ਕਰਨ ਦੀ ਗੁੰਜਾਇਸ਼ ਸਦਾ ਹੀ ਬਣੀ ਰਹਿੰਦੀ ਹੈ। ਡਾ: ਪੀ. ਸੀ. ਰੇ ਨੇ ਸੰਨ 1900 ਦੇ ਲਾਗੇ ਬੰਗਾਲੀ ਵਿਚ ਇਕ ਪੁਸਤਕ "History of Hindu Chemistry" ਲਿਖਦਿਆਂ ਇਹ ਸ਼ਬਦ ਲਿਖੇ ਸਨ :

"It will not be possible to assess the usefulness and fruitility of these technical words without a large number of scientific books being written and published in Bengali Language"

ਅੱਜ ਵੀ ਇਹ ਸ਼ਬਦ ਉਸੇ ਤਰ੍ਹਾਂ ਹੀ ਢੁਕਵੇਂ ਹਨ। ਤਕਨੀਕੀ ਸ਼ਬਦ ਪੂਰਣ ਰੂਪ ਵਿਚ ਨਿਖਰ ਕੇ ਤਦ ਹੀ ਸਾਹਮਣੇ ਆਉਣਗੇ ਜਦੋਂ ਅਧਿਆਪਕ ਅਤੇ ਲੇਖਕ ਇਨ੍ਹਾਂ ਸ਼ਬਦਾਂ ਦੀ ਵਰਤੋਂ ਆਪਣੇ ਲੈਕਚਰਾਂ ਅਤੇ ਪੁਸਤਕਾਂ ਵਿਚ ਕਰਨਗੇ। ਇਸੇ ਵਿਸ਼ਵਾਸ ਅਤੇ ਆਸ ਨਾਲ ਭੂਗੋਲ ਵਿਸ਼ੇ ਦੀ ਗਲਾਸਰੀ ਦੀ ਇਹ ਦੂਜੀ ਐਡੀਸ਼ਨ ਪ੍ਰਕਾਸ਼ਿਤ ਕੀਤੀ ਜਾ ਰਹੀ ਹੈ ਤਾਂ ਜੋ ਅਧਿਆਪਕ ਅਤੇ ਲੇਖਕ ਇਨ੍ਹਾਂ ਟਰਮਾਂ ਸੰਬੰਧੀ ਸੁਚੱਜੀ ਵਰਤੋਂ ਦੇ ਆਧਾਰ ਤੇ ਆਪਣੇ ਕੀਮਤੀ ਅਤੇ ਨਿਗਰ ਸੁਝਾ ਭਾਸ਼ਾ ਵਿਭਾਗ, ਪੰਜਾਬ ਨੂੰ ਭੇਜ ਸਕਣ ਅਤੇ ਅਗਲੀ ਐਡੀਸ਼ਨ ਵਿਚ

ਪੰਜਾਬੀ ਸ਼ਬਦਾਵਲੀ ਵਿਚ ਹੋਰ ਪਕਿਆਈ ਤੇ ਅਰਥ-ਨਿਸ਼ਚਿਤਤਾ ਲਿਆਂਦੀ ਜਾ ਸਕੇ ।

ਸ੍ਰੀ ਤਾਰਾ ਸਿੰਘ ਸੇਠੀ, ਸਹਾਇਕ ਡਾਇਰੈਕਟਰ (ਸ਼ਬਦਾਵਲੀ), ਦੀ ਨਿਗਰਾਨੀ ਹੇਠ ਭਾਸ਼ਾ ਵਿਭਾਗ ਦੇ ਸ਼ਬਦਾਵਲੀ ਭਾਗ ਦੇ ਕਰਮਚਾਰੀਆਂ ਨੇ ਜਿਸ ਲਗਨ ਤੇ ਮਿਹਨਤ ਨਾਲ ਇਨ੍ਹਾਂ ਸ਼ਬਦਾਵਲੀਆਂ ਨੂੰ ਤੇਜ਼ੀ ਨਾਲ ਮੁਕੰਮਲ ਕੀਤਾ ਹੈ, ਮੈਂ ਉਸ ਲਈ ਉਨ੍ਹਾਂ ਸਾਰਿਆਂ ਦੀ ਪ੍ਰਸ਼ੰਸਾ ਕੀਤੇ ਬਿਨਾ ਨਹੀਂ ਰਹਿ ਸਕਦਾ ।

ਰਜਨੀਸ਼ ਕੁਮਾਰ
ਡਾਇਰੈਕਟਰ, ਭਾਸ਼ਾ ਵਿਭਾਗ, ਪੰਜਾਬ

# ਭੂਮਿਕਾ (ਪਹਿਲੀ ਐਡੀਸ਼ਨ)

ਸ਼ਬਦ ਖ਼ਿਆਲਾਂ ਦੇ ਵਾਹਕ ਹੁੰਦੇ ਹਨ। ਜਿਉਂ ਜਿਉਂ ਖ਼ਿਆਲਾਂ ਵਿਚ ਬਾਰੀਕੀ ਤੇ ਗਹਿਰਾਈ ਆਉਂਦੀ ਹੈ, ਤਿਉਂ ਤਿਉਂ ਭਾਸ਼ਾ ਦੀ ਸ਼ਬਦਾਵਲੀ ਵਿਚ ਸੂਖਮਤਾ ਤੇ ਗੰਭੀਰਤਾ ਦੇ ਚਿੰਨ੍ਹ ਫੁਟਣ ਲਗ ਪੈਂਦੇ ਹਨ।

1948 ਤੋਂ ਪਹਿਲਾਂ, ਪੰਜਾਬੀ ਕੇਵਲ ਸਾਹਿਤ ਦਾ ਮਾਧਿਅਮ ਰਹੀ। ਮਾਨਵੀ ਗਿਆਨ ਤੇ ਵਿਗਿਆਨ ਦੇ ਮਜ਼ਮੂਨ ਫ਼ਾਰਸੀ ਤੇ ਅੰਗ੍ਰੇਜ਼ੀ ਭਾਸ਼ਾਵਾਂ ਵਿਚ ਚਲਦੇ ਰਹੇ। ਸਿੱਖਿਆ ਤੇ ਰਾਜ-ਪ੍ਰਬੰਧ ਸਿੱਧੇ ਤੌਰ ਤੇ ਸਰਕਾਰ ਦੀ ਦੇਖ ਰੇਖ ਅਧੀਨ ਸਨ। ਆਜ਼ਾਦੀ ਦੀ ਪ੍ਰਾਪਤੀ ਤੋਂ ਪਹਿਲਾਂ, ਪੰਜਾਬ ਦੀਆਂ ਸਰਕਾਰਾਂ ਫ਼ਾਰਸੀ ਤੇ ਅੰਗ੍ਰੇਜ਼ੀ ਭਾਸ਼ਾਵਾਂ ਦੇ ਮੁਦੱਈਆਂ ਦੀਆਂ ਸਨ। ਇਸ ਲਈ ਪੰਜਾਬ ਦੇ ਲੋਕਾਂ ਦੀ ਬੋਲੀ ਮਾਨਵੀ ਗਿਆਨ ਤੇ ਵਿਗਿਆਨ ਦਾ ਮਾਧਿਅਮ ਬਣਨ ਤੋਂ ਵਾਂਝੀ ਰਹੀ। ਆਜ਼ਾਦੀ ਦੀ ਪ੍ਰਾਪਤੀ ਤੋਂ ਪਿਛੋਂ ਪੈਪਸੂ ਸਰਕਾਰ ਨੇ ਸਕੂਲਾਂ ਦੀ ਸਿੱਖਿਆ ਪੰਜਾਬੀ ਵਿਚ ਚਲਾਉਣ ਦਾ ਫ਼ੈਸਲਾ ਕੀਤਾ ਅਤੇ ਸਕੂਲ ਦੇ ਮਜ਼ਮੂਨਾਂ ਦੀ ਸ਼ਬਦਾਵਲੀ ਬਣਾਉਣ ਦਾ ਕੰਮ, ਰਾਜ ਦੇ ਪੰਜਾਬੀ ਵਿਭਾਗ ਨੂੰ ਸੌਂਪਿਆ ਗਿਆ। ਪੰਜਾਬੀ ਵਿਭਾਗ ਨੇ ਸਕੂਲ ਦੇ ਮਜ਼ਮੂਨਾਂ ਦੀਆਂ ਸ਼ਬਦਾਵਲੀਆਂ ਬਣਾਈਆਂ ਅਤੇ ਮਿਡਲ ਦੇ ਇਮਿਤਿਹਾਨਾਂ ਤਕ ਪੰਜਾਬੀ ਭਾਸ਼ਾ ਮਾਧਿਅਮ ਬਣ ਸਕੀ।

ਪੰਜਾਬੀ ਭਾਸ਼ਾ ਨੇ ਹੁਣ ਯੂਨੀਵਰਸਿਟੀ ਤੇ ਕਾਲਜ ਦੇ ਮਜ਼ਮੂਨਾਂ ਦੀ ਸਿਖਿਆ-ਪ੍ਰਣਾਲੀ ਦਾ ਮਾਧਿਅਮ ਬਣਨਾ ਹੈ। ਇਸ ਲਈ 1963 ਵਿਚ, ਭਾਰਤ ਸਰਕਾਰ ਦੀਆਂ ਹਦਾਇਤਾਂ ਮੁਤਾਬਿਕ ਤਕਨੀਕੀ ਸ਼ਬਦਾਵਲੀ ਤਿਆਰ ਕਰਨ ਦਾ ਕੰਮ ਸਰਕਾਰੀ ਏਜੰਸੀ ਵਜੋਂ ਭਾਸ਼ਾ ਵਿਭਾਗ ਨੂੰ ਸੌਂਪਿਆ ਗਿਆ।

ਇਸ ਦੇ ਫਲ ਸਰੂਪ, ਵਿਭਾਗ ਵਿਚ ਇਕ ਵਿਸ਼ੇਸ਼ ਤਕਨੀਕੀ ਸ਼ਬਦਾਵਲੀ

ਭਾਗ ਖੋਲ੍ਹਿਆ ਗਿਆ । ਇਸ ਭਾਗ ਨੇ ਕੇਂਦਰ ਦੇ ਵਿਗਿਆਨਿਕ ਅਤੇ ਤਕਨੀਕੀ ਸ਼ਬਦਾਵਲੀ ਕਮਿਸ਼ਨ ਵਲੋਂ ਮਿਥੇ ਨਿਯਮਾਂ ਨੂੰ ਮੁੱਖ ਰਖਕੇ, ਯੂਨੀਵਰਸਿਟੀ ਪੱਧਰ ਤਕ ਦੀ ਸਿੱਖਿਆ ਲਈ ਤਕਨੀਕੀ ਸ਼ਬਦਾਵਲੀ ਸਿਰਜਨ ਦਾ ਕਾਰਜ ਆਰੰਭਿਆ ਤੇ ਇਸ ਤਰ੍ਹਾਂ ਭੌਤਿਕ-ਵਿਗਿਆਨ, ਰਸਾਇਣ-ਵਿਗਿਆਨ, ਬਨਸਪਤੀ-ਵਿਗਿਆਨ, ਜੀਵ-ਵਿਗਿਆਨ, ਭੂਗੋਲ, ਗਣਿਤ, ਰਾਜਨੀਤਿਕ ਵਿਗਿਆਨ, ਲੋਕ–ਪ੍ਰਸ਼ਾਸਨ, ਅਰਥ-ਵਿਗਿਆਨ, ਇਤਿਹਾਸ, ਸਿੱਖਿਆ ਆਦਿ ਵਿਸ਼ਿਆਂ ਦੀ ਸ਼ਬਦਾਵਲੀ ਦਾ ਕੰਮ ਹੱਥ ਵਿਚ ਲਿਆ ਗਿਆ । ਹੁਣ ਤਕ, ਇਨ੍ਹਾਂ ਵਿਸ਼ਿਆਂ ਦੇ ਲਗ ਭਗ 90,000 ਤਕਨੀਕੀ ਸ਼ਬਦ ਬਣ ਚੁਕੇ ਹਨ । ਇਨ੍ਹਾਂ ਦਾ ਕੁਝ ਹਿੱਸਾ, ਵਿਦਿਅਕ ਮਾਹਿਰਾਂ ਦੀ ਰਾਏ ਜਾਣਨ ਲਈ 'ਪੰਜਾਬੀ ਦੁਨੀਆਂ 'ਵਿਚ ਪ੍ਰਕਾਸ਼ਿਤ ਕੀਤਾ ਗਿਆ ਹੈ । ਪਿਛਲੇ ਡੇਢ ਕੁ ਸਾਲ ਦੇ ਦੌਰਾਨ ਵਿਦਵਾਨ ਪਾਠਕਾਂ ਵਲੋਂ ਆਏ ਸੁਝਾਵਾਂ ਦੀ ਰੋਸ਼ਨੀ ਵਿਚ, ਸ਼ਬਦਾਵਲੀ ਵਿਚ ਲੋੜੀਂਦੀਆਂ ਸੋਧਾਂ ਕੀਤੀਆਂ ਗਈਆਂ ਹਨ ।

ਇਹ ਕੰਮ ਭਾਰਤ ਸਰਕਾਰ ਦੇ ਵਿਗਿਆਨਿਕ ਅਤੇ ਤਕਨੀਕੀ ਸ਼ਬਦਾਵਲੀ ਕਮਿਸ਼ਨ ਵਲੋਂ ਹੇਠ ਲਿਖੇ ਨਿਯਮਾਂ ਅਨੁਸਾਰ ਨੇਪਰੇ ਚਾੜ੍ਹਿਆ ਜਾ ਰਿਹਾ ਹੈ:—

(ੳ) ਅੰਤਰ–ਰਾਸ਼ਟਰੀ ਪੱਧਰ ਤੇ ਵਰਤੀ ਜਾਣ ਵਾਲੀ ਵਿਗਿਆਨਿਕ ਅਤੇ ਤਕਨੀਕੀ ਸ਼ਬਦਾਵਲੀ ਜਿਉਂ ਦੀ ਤਿਉਂ ਹੀ ਅਪਣਾ ਲਈ ਜਾਵੇ;

(ਅ) ਜਿਨ੍ਹਾਂ ਤਕਨੀਕੀ ਸ਼ਬਦਾਂ ਦੀ ਵਰਤੋਂ ਅੰਤਰ–ਰਾਸ਼ਟਰੀ ਪੱਧਰ ਤੇ ਨਹੀਂ ਹੁੰਦੀ, ਉਨ੍ਹਾਂ ਲਈ ਆਪਣੀ ਬੋਲੀ ਵਿਚੋਂ ਨਿਤ ਵਰਤੋਂ ਦੇ ਸਬਦ ਅਪਣਾ ਲਏ ਜਾਣ, ਪਰ ਅਜਿਹਾ ਕਰਨ ਸਮੇਂ ਸਰਲਤਾ ਅਤੇ ਸਪਸ਼ਟਤਾ ਨੂੰ ਮੁੱਖ ਰਖਿਆ ਜਾਵੇ :

(ੲ) ਚਿੰਨ੍ਹਾਂ, ਫ਼ਾਰਮੂਲਿਆਂ, ਪ੍ਰਤੀਕਾਂ ਅਤੇ ਅੰਕ–ਪੱਧਤੀ ਨੂੰ ਬਿਨਾ ਕਿਸੇ ਅਦਲਾ-ਬਦਲੀ ਦੇ, ਅੰਤਰ-ਰਾਸ਼ਟਰੀ ਰੂਪ ਵਿਚ ਹੀ ਅਪਣਾ-ਇਆ ਜਾਵੇ ;

(ਸ) ਜਿਥੋਂ ਤਕ ਸੰਭਵ ਹੋਵੇ, ਅੰਤਰ-ਰਾਸ਼ਟਰੀ ਸ਼ਬਦਾਵਲੀ ਦਾ ਲਿਪੀ-ਅੰਤਰ ਕਰਨ ਸਮੇਂ ਉਚਾਰਣ ਜਿਉਂ ਦਾ ਤਿਉਂ ਰਖਿਆ ਜਾਵੇ ;

(ਹ) ਯੋਗਿਕ ਸ਼ਬਦਾਂ ਦੀ ਸਿਰਜਨਾ ਆਪਣੀ ਬੋਲੀ ਦੀ ਮੂਲ ਪ੍ਰਕ੍ਰਿਤੀ ਅਨੁਸਾਰ ਕੀਤੀ ਜਾਵੇ ।

ਸ਼ਬਦਾਵਲੀ ਦਾ ਮਜ਼ਮੂਨਵਾਰ ਪ੍ਰਕਾਸ਼ਿਤ ਕਰਨਾ, ਨ ਕੇਵਲ ਅਧਿਆਪਕਾਂ, ਵਿਦਿਆਰਥੀਆਂ, ਪ੍ਰਕਾਸ਼ਕਾਂ ਤੇ ਲੇਖਕਾਂ ਲਈ ਹੀ ਲਾਭਦਾਇਕ ਸਾਬਤ ਹੋਵੇਗਾ, ਸਗੋਂ ਇਹ ਪੰਜਾਬੀ ਭਾਸ਼ਾ ਦੇ ਵਿਕਾਸ ਨੂੰ ਨਵਾਂ ਮੋੜ ਪ੍ਰਦਾਨ ਕਰੇਗਾ ਜਿਸ ਨੂੰ ਆਧਾਰ ਬਣਾ ਕੇ ਪੰਜਾਬੀ ਸਰਬ-ਸਮਰਥ ਭਾਸ਼ਾ ਬਣੇਗੀ ਅਤੇ ਇਸ ਦੀਆਂ ਸ਼ਬਦ-ਸਿਰਜਨ ਦੀਆਂ ਸੰਭਾਵਨਾਵਾਂ ਉਭਰ ਕੇ ਸਾਹਮਣੇ ਆਉਣਗੀਆਂ ।

ਇਹ ਸ਼ਬਦਾਵਲੀ ਡਾ: ਪ੍ਰੀਤਮ ਸਿੰਘ, ਸਹਾਇਕ ਡਾਇਰੈਕਟਰ ਅਤੇ ਸ੍ਰੀ ਤਾਰਾ ਸਿੰਘ ਸੇਠੀ, ਸਹਾਇਕ ਡਾਇਰੈਕਟਰ, ਭਾਸ਼ਾ ਵਿਭਾਗ, ਦੀ ਨਿਗਰਾਨੀ ਹੇਠ ਸਰਵਸ਼੍ਰੀ ਅਜੀਤ ਸਿੰਘ, ਮਹਿੰਦਰ ਸਿੰਘ, ਸਤਿੰਦਰ ਸਿੰਘ, ਨਰੈਣ ਦੱਤ, ਗੁਰਬਚਨ ਸਿੰਘ ਤੇ ਕੁਲਦੀਪ ਸਿੰਘ, ਖੋਜ ਸਹਾਇਕਾਂ ਦੀ ਨਿਰੰਤਰ ਘਾਲ ਦਾ ਸਿੱਟਾ ਹੈ । ਇਨ੍ਹਾਂ ਦੀ ਲਗਨ ਤੇ ਫ਼ਰਜ਼ ਸ਼ਨਾਸੀ ਪ੍ਰਸ਼ੰਸਾ ਜਿਤਣ ਵਾਲੀ ਹੈ।

ਇਸ ਪੁਸਤਕ ਦੀ ਇੰਨੀ ਵਧੀਆ ਛਪਾਈ ਇੰਨੇ ਥੋੜ੍ਹੇ ਸਮੇਂ ਵਿਚ ਕਰਵਾ ਦੇਣ ਲਈ ਸ੍ਰ: ਪਵਿੱਤਰ ਸਿੰਘ ਵਾਲੀਆ, ਡਿਪਟੀ ਕੰਟਰੋਲਰ ਅਤੇ ਉਨ੍ਹਾਂ ਦੇ ਸਟਾਫ਼ ਨੇ ਦਿਨ ਰਾਤ ਇਕ ਕਰਕੇ ਜੋ ਸਹਿਯੋਗ ਦਿੱਤਾ ਹੈ, ਅਸੀਂ ਉਨ੍ਹਾਂ ਦੇ ਉਚੇਚੇ ਤੌਰ ਤੇ ਧੰਨਵਾਦੀ ਹਾਂ ।

ਲਾਲ ਸਿੰਘ

ਡਾਇਰੈਕਟਰ, ਭਾਸ਼ਾ ਵਿਭਾਗ, ਪੰਜਾਬ ।

## ਸ਼ਬਦਾਵਲੀ ਬੋਰਡ

## (ਵਿਗਿਆਨ)

| | |
|---|---|
| ਤਾਰਾ ਸਿੰਘ ਸੇਠੀ | ਸਹਾਇਕ ਡਾਇਰੈਕਟਰ |
| ਮਹਿੰਦਰ ਸਿੰਘ ਬਜਾਜ | ਖੋਜ ਸਹਾਇਕ |
| ਕੁਲਦੀਪ ਸਿੰਘ ਕਬਰਵਾਲ | ਖੋਜ ਸਹਾਇਕ |
| ਅੰਮ੍ਰਿਤਪਾਲ ਕੌਰ | ਜੂ. ਖੋਜ ਸਹਾਇਕ |

## ਮੀਟਿੰਗਾਂ ਦੇ ਦੌਰਾਨ ਕੀਤੇ ਗਏ ਪ੍ਰਮੁੱਖ ਫ਼ੈਸਲੇ

(1) ਸਾਰੀਆਂ ਕਿਸਮਾਂ ਦੇ ਬੱਦਲਾਂ ਦੇ ਨਾਂ ਕੇਵਲ ਲਿਪੀ-ਅੰਤਰ ਕਰ ਕੇ ਰਖੇ ਜਾਣ ।

(2) "City" ਲਈ "ਸ਼ਹਿਰ", 'ਨਗਰ" ਅਤੇ "ਸਿਟੀ"; "Town" ਲਈ "ਨਗਰ", "ਨਗਰੀ", "ਕਸਬਾ" ਅਤੇ "ਟਾਉਨ"; "Township" ਲਈ "ਨਗਰੋਟਾ" ਅਤੇ "ਟਾਉਨਸ਼ਿਪ" ਰਖਿਆ ਜਾਵੇ ।

(3) ਗਲਾਸਰੀ ਵਿਚ ਆਈਆਂ ਕੁਝ ਖ਼ਾਸ ਇਲਾਕਿਆਂ ਨਾਲ ਸੰਬੰਧਿਤ ਟਰਮਾਂ ਜਿਵੇਂ ਕਿ Cacimbo,Basuto ਆਦਿ ਦੇ ਅੰਗ੍ਰੇਜ਼ੀ ਰੂਪਾਂ ਨੂੰ ਇਟੈਲਿਕਸ ਵਿਚ ਲਿਖਿਆ ਜਾਵੇ ।

(4) "ਜਲੌਢ" ਅਤੇ "ਵਾਤੌਢ" ਨੂੰ ਕ੍ਰਮਵਾਰ "ਜਲੌੜ੍ਹ" ਅਤੇ "ਵਾਤੌੜ੍ਹ" ਲਿਖਿਆ ਜਾਵੇ ਅਤੇ ਇਸ ਤੋਂ ਇਲਾਵਾ "ਬਰਖਾ" ਨੂੰ "ਵਰਖਾ" ਲਿਖਿਆ ਜਾਵੇ ।

## ਸੋਧ ਕਮੇਟੀ ਦੇ ਮੈਂਬਰਾਂ ਦੇ ਨਾਂ

1. ਪ੍ਰੋ. ਸੁਰਜੀਤ ਸਿੰਘ ਭਾਟੀਆ
2. ਡਾ. ਗੋਪਾਲ ਕ੍ਰਿਸ਼ਨ
3. ਪ੍ਰੋ. (ਮਿਸਿਜ਼) ਐਸ. ਭਾਟੀਆ
4. ਪ੍ਰੋ. ਵੀਰ ਸਿੰਘ
5. ਡਾ. ਪ੍ਰੀਤਮ ਸਿੰਘ

# A

| | |
|---|---|
| aa lava | ਆ ਲਾਵਾ |
| aberration | ਵਿਪਥਨ, ਥਿੜਕਨ |
| *abi* | ਆਬੀ |
| *abi-sailaba* | ਆਬੀ-ਸੈਲਾਬਾ |
| ablation | ਅਪਖੁਰਣ, ਐੱਬਲੇਸ਼ਨ |
| ablation moraines | ਖੁਰਦੇ ਮੋਰੇਨ, ਖੁਰਦੇ ਹਿਮੋੜ |
| abnormal | ਅਸਾਧਾਰਣ |
| abnormal rains | ਅਸਾਧਾਰਣ ਵਰਖਾ |
| aborigines | ਆਦਿਵਾਸੀ |
| abrasion | ਘਸਰ; ਘਸਰਣ |
| abrasive | ਘਸਰਕ, ਘਸਰਕਾਰੀ |
| abrupt mountain | ਖੜਾ ਪਹਾੜ |
| absolute drought | ਅਤਿਅੰਤ ਔੜ, ਪੂਰਣ ਸੋਕਾ, ਪੂਰਣ ਵਾਯੂ-ਖੁਸ਼ਕੀ |
| absolute flat land maps | ਪੂਰਣ ਪੱਧਰੀ ਜ਼ਮੀਨ ਦੇ ਨਕਸ਼ੇ |
| absolute growth map | ਨਿਰਪੇਖ ਵਾਧਾ ਨਕਸ਼ਾ |
| absolute humidity | ਨਿਰਪੇਖ ਨਮੀ |
| absolute pressure | ਨਿਰਪੇਖ ਦਾਬ |
| absolute scale | ਨਿਰਪੇਖ ਸਕੇਲ |

| | |
|---|---|
| absorption | ਸੋਖਣ, ਚੂਸਣ |
| absorption limit | ਸੋਖਣ ਸੀਮਾ |
| abysmal | ਅਥਾਹ, ਅਗਾਧ |
| abysmal sea | ਅਥਾਹ ਸਾਗਰ, ਅਗਾਧ ਸਾਗਰ |
| abyssal | ਵਿਤਲੀ, ਪਾਤਾਲੀ |
| abyssal deposit | ਵਿਤਲੀ ਨਿਖੇਪ, ਵਿਤਲੀ ਡਿਪਾਜ਼ਿਟ |
| abyssal plain | ਵਿਤਲੀ ਮੈਦਾਨ |
| abyssal rock | ਵਿਤਲੀ ਚਟਾਨ |
| abyssal zone | ਵਿਤਲੀ ਜ਼ੋਨ |
| Abyssinia | ਐਬੇਸੀਨੀਆ |
| Acacia arabica | ਅਕੇਸ਼ੀਆ ਅਰੈਬਿਕਾ (ਕਿੱਕਰ, ਬਬੂਲ) |
| accentuated | ਜ਼ੋਰਦਾਰ, ਤੀਬਰ |
| accessibility isopleth | ਪਹੁੰਚ ਸਮ-ਮੁੱਲ-ਰੇਖਾ |
| accessory mineral | ਉਪ ਖਣਿਜ, ਗੌਣ ਖਣਿਜ |
| accordant junction of rivers | ਦਰਿਆਵਾਂ ਦਾ ਅਨੁਵਰਤੀ ਜੰਕਸ਼ਨ |
| accumulated | ਸੰਚਿਤ |
| accumulated rain | ਸੰਚਿਤ ਵਰਖਾ |
| accumulated sediments | ਸੰਚਿਤ ਤਲਛੱਟ |
| accumulation | ਸੰਚਣ, ਸੰਗ੍ਰਹਿ |
| accurate | ਦਰੁਸਤ, ਸਹੀ, ਠੀਕ, ਯਥਾਰਥਕ |
| acidic | ਅਧਿਕ-ਸਿਲਿਕਾਮਈ, ਐਸਿਡਿਕ |
| acid rock | ਅਧਿਕ-ਸਿਲਿਕਾਮਈ ਚਟਾਨ |
| acre | ਏਕੜ |
| acreage | ਏਕੜੀ ਰਕਬਾ (ਰਕਬਾ ਏਕੜਾਂ ਵਿਚ) |

| | |
|---|---|
| action | ਕਿਰਿਆ, ਕਾਰਜ, ਐੱਕਸ਼ਨ |
| action and reaction | ਕਿਰਿਆ ਅਤੇ ਪ੍ਰਤਿਕਿਰਿਆ, ਐੱਕਸ਼ਨ ਤੇ ਰੀਐੱਕਸ਼ਨ |
| action of frost | ਤੁਸ਼ਾਰ–ਕਿਰਿਆ |
| action of running water | ਵਗਦੇ ਪਾਣੀ ਦਾ ਕਾਰਜ |
| active monsoon | ਸਕਿਰਆ ਮਾਨਸੂਨ |
| active volcano | ਸਕਿਰਆ ਜਵਾਲਾਮੁਖੀ |
| addition | ਜੋੜ, ਯੋਗ, ਜੋੜਾਤਮਕ |
| adiabatic | ਸਮਤਾਪੀ, ਐਡੀਆਬੈਟਿਕ |
| adjustable | ਸਮਾਯੋਜਨਯੋਗ, ਅਨੁਕੂਲਣਯੋਗ |
| adjusted profiles | ਸਮਾਯੋਜਿਤ ਪ੍ਰੋਫ਼ਾਈਲਾਂ |
| administrative centre | ਪ੍ਰਬੰਧਕੀ ਕੇਂਦਰ |
| adolescent stage | ਕਿਸ਼ੋਰ ਅਵਸਥਾ |
| Adriatic Sea | ਐਡਰਿਆਟਿਕ ਸਾਗਰ |
| advance of monsoon | ਮਾਨਸੂਨ ਦਾ ਅਗਾਂਹ ਵਧਣਾ |
| advancing wave | ਅਗ੍ਰਗਾਮੀ ਤਰੰਗ, ਵਧਦੀ ਤਰੰਗ |
| advection | ਅਭਿਵਹਿਣ, ਐੱਡਵੈੱਕਸ਼ਨ |
| advection fog | ਅਭਿਵਹਿਣ ਧੁੰਦ, ਐਡਵੈੱਕਸ਼ਨ ਧੁੰਦ |
| Aegean Sea | ਏਜੀਅਨ ਸਾਗਰ |
| aeolian | ਪੌਣ-ਪੌਣਕ੍ਰਿਤ, ਏਓਲੀਅਨ |
| aeolian deposit | ਪੌਣ-ਨਿਖੇਪ, ਏਓਲੀਅਨ ਡਿਪਾਜ਼ਿਟ |
| aerial photograph | ਹਵਾਈ ਫ਼ੋਟੋ |
| aerial view | ਹਵਾਈ ਦ੍ਰਿਸ਼ |
| aerodrome | ਹਵਾਈ ਅੱਡਾ |
| aerolite | ਏਰੋਲਾਈਟ |

| | |
|---|---|
| aerology | ਵਾਯੂ-ਵਿਗਿਆਨ, ਏਰਾਲੋਜੀ |
| affluent | ਸਹਾਇਕ ਨਦੀ |
| afforestation | ਵਣਰੋਪਣ, ਜੰਗਲ ਲਾਉਣ |
| Afghanistan | ਅਫ਼ਗਾਨਿਸਤਾਨ |
| Africa | ਅਫ਼ਰੀਕਾ |
| after glow | ਸੰਝ ਦੀ ਲਾਲੀ |
| after-noon | ਬਾਅਦ ਦੁਪਹਿਰ, ਤੀਜਾ ਪਹਿਰ, ਲੌਢਾ ਵੇਲਾ |
| after shock | ਬਾਅਦ ਦਾ ਧੱਕਾ |
| agate | ਅਕ਼ੀਕ਼, ਸੁਲੇਮਾਨੀ-ਪੱਥਰ, ਐਗੇਟ |
| age | ਯੁਗ, ਕਾਲ, ਸਮਾਂ, ਆਯੂ, ਉਮਰ |
| age (group) structure | ਆਯੂ ਗਰੁਪ ਢਾਂਚਾ, ਉਮਰ ਗਰੁਪ ਢਾਂਚਾ |
| age pyramid | ਆਯੂ ਪਿਰਾਮਿਡ |
| agglomerate | ਅਗਲੋਮਰੇਟ |
| aggredation | ਭੂਮੀ ਵਧਣ, ਭੋਂ-ਵਾਧਾ |
| aggregate line graphs | ਸਮੂਹ-ਰੇਖਾ-ਗ੍ਰਾਫ਼ |
| aggregation | ਸਮੂਹ, ਸਮੁੱਚਾ |
| agriculture | ਖੇਤੀ ਬਾੜੀ, ਖੇਤੀ, ਜ਼ਰਾਇਤ |
| agricultural area | ਖੇਤੀ ਰਕਬਾ, ਜ਼ਰਾਇਤੀ ਇਲਾਕਾ |
| agricultural map | ਖੇਤੀ ਨਕਸ਼ਾ, ਜ਼ਰਾਇਤੀ ਨਕਸ਼ਾ |
| Agulhas current | ਅਗੂਲਾ ਰੌ |
| air | ਹਵਾ, ਵਾਯੂ |
| air gap | ਵਾਯੂ ਵਿਥ, ਵਾਯੂ ਅੰਤਰ |
| air mass | ਵਾਯੂ ਪੁੰਜ |
| air photograph | ਹਵਾਈ ਫ਼ੋਟੋ |
| air port | ਹਵਾਈ ਅੱਡਾ |

| | |
|---|---|
| air route | ਹਵਾਈ ਮਾਰਗ |
| air temperature | ਵਾਯੂ ਤਾਪਮਾਨ, ਵਾਯੂ ਟੈਂਪਰੇਚਰ |
| air transport | ਹਵਾਈ ਟ੍ਰਾਂਸਪੋਰਟ |
| air survey | ਹਵਾਈ ਸਰਵੇਖਣ |
| Aitoff's projection | ਆਈਟਫ ਪ੍ਰੋਜੈੱਕਸ਼ਨ |
| alabaster | ਸੇਲ ਖੜੀ, ਐਲਾਬਾਸਟਰ |
| Alaska | ਅਲਾਸਕਾ |
| algae | ਐੱਲਜੀ, ਸਾਵਲ |
| alidade | ਐਲੀਡੇਡ |
| alidate | ਐੱਲੀਡੇਟ |
| alkali | ਖਾਰ, ਐਲਕਲੀ |
| alkaline | ਖਾਰਾ, ਖਾਰੀ |
| allanite | ਐਲੇਨਾਈਟ |
| alluvial | ਜਲੋੜ੍ਹ, ਕਛਾਰੀ, ਐਲੂਵੀਅਲ |
| alluvial bench | ਜਲੋੜ੍ਹ ਬੈਂਚ |
| alluvial fan | ਜਲੋੜ੍ਹ ਪੱਖਾ, ਕਛਾਰੀ ਪੱਖਾ |
| alluvial plain | ਜਲੋੜ੍ਹ ਮੈਦਾਨ |
| alluvial soil | ਜਲੋੜ੍ਹ ਮਿੱਟੀ, ਕਛਾਰੀ ਮਿੱਟੀ |
| alluvium | ਝਲ, ਜਲੋੜ੍ਹ ਮਿੱਟੀ, ਕਛਾਰੀ ਮਿੱਟੀ |
| along shore | ਸਾਹਿਲ ਸਪੱਰਸ਼ੀ |
| alpine | ਐਲਪਾਈਨ |
| Alps mountains | ਐਲਪਸ ਪਰਬਤ |
| alternately | ਇਕਾਂਤਰ ਤੌਰ ਤੇ, ਬਦਲ ਬਦਲ ਕੇ |
| altimeter | ਉਚਾਈ ਮਾਪਕ, ਐੱਲਟੀਮੀਟਰ |

| | |
|---|---|
| altimetric frequency graph | ਐੱਲਟੀਮੀਟਰਈ ਬਾਰੰਬਾਰਤਾ ਗ੍ਰਾਫ |
| altitude | ਉਚਾਈ, ਉਚਾਣ |
| alto cumulus | ਆਲਟੋ ਕਿਊਮੂਲਸ |
| alto stratus | ਆਲਟੋ ਸਟ੍ਰੇਟਸ |
| aluminium | ਐਲੂਮਿਨੀਅਮ |
| America | ਅਮਰੀਕਾ |
| amphibious | ਜਲ-ਥਲੀ |
| anabatic winds | ਆਰੋਹੀ ਪੌਣਾਂ, ਐਨਾਬੈਟਿਕ ਪੌਣਾਂ |
| analysis | ਵਿਸ਼ਲੇਸ਼ਣ |
| anchorage | ਲੰਗਰ ਸਥਾਨ (ਜਹਾਜ਼ਾਂ ਦਾ) |
| andesite | ਐਂਡੇਸਾਈਟ |
| Andhra Pradesh | ਆਂਧਰ ਪ੍ਰਦੇਸ਼ |
| anemogram | ਅਨੀਮੋਗ੍ਰਾਮ |
| anemograph | ਅਨੈਮੋਗ੍ਰਾਫ |
| anemometer | ਵਾਯੂ–ਵੇਗਮਾਪਕ, ਅਨੈਮੋਮੀਟਰ |
| aneroid barometer | ਦ੍ਰਵਰਹਿਤ ਬੈਰੋਮੀਟਰ, ਐਨੀਰਾਇਡ ਬੈਰੋਮੀਟਰ |
| angle | ਕੋਣ |
| angular | ਕੋਣੀ |
| angular distance | ਕੋਣੀ ਦੂਰੀ |
| angular momentum | ਕੋਣੀ ਸੰਵੇਗ |
| angular topography | ਕੋਣੀ ਧਰਾਤਲ |
| angulate drainage | ਅਸਮਕੋਣੀ ਜਲ-ਨਿਕਾਸ |
| Animal Kingdom | ਪ੍ਰਾਣੀ ਜਗਤ |
| animal industry | ਪਸ਼ੂ–ਉਦਯੋਗ |

| | |
|---|---|
| animal manure | ਪ੍ਰਾਣੀ ਖਾਦ |
| annual rain | ਵਾਰਸ਼ਿਕ ਵਰਖਾ |
| annual range | ਵਾਰਸ਼ਿਕ ਅੰਤਰ, ਸਾਲਾਨਾ ਫ਼ਰਕ |
| annual range of temperature | ਵਾਰਸ਼ਿਕ ਤਾਪ-ਅੰਤਰ |
| annual variation | ਵਾਰਸ਼ਿਕ ਤਬਦੀਲੀ |
| annular eclipse | ਛੱਲੇਦਾਰ ਗ੍ਰਹਿਣ |
| anomalies of temperature | ਤਾਪਮਾਨ-ਬਿਖਮਤਾ |
| Antarctica | ਐਨਟਾਰਕਟਿਕਾ |
| Antarctic circle | ਦੱਖਣੀ ਹਿਮ ਚੱਕਰ,ਐਨਟਾਰਕਟਿਕ ਚੱਕਰ |
| Antarctic ocean | ਦੱਖਣੀ ਹਿਮ ਮਹਾ ਸਾਗਰ, ਐਨਟਾਰਕਟਿਕ ਮਹਾਸਾਗਰ |
| Antarctic region | ਦੱਖਣੀ ਹਿਮ ਪ੍ਰਦੇਸ਼, ਐਨਟਾਰਕਟਿਕ ਪ੍ਰਦੇਸ਼ |
| antecedent | ਪੂਰਵਵਰਤੀ |
| antecedent drainage | ਪੂਰਵਵਰਤੀ ਜਲ-ਨਿਕਾਸ |
| antecedent river | ਪੂਰਵਵਰਤੀ ਦਰਿਆ |
| anthracite | ਐਂਥ੍ਰਾਸਾਈਟ |
| anthraconite | ਐਂਥ੍ਰਾਕੋਨਾਈਟ |
| anthropo geography | ਮਾਨਵ ਭੂਗੋਲ, ਐਂਥ੍ਰੋਪੋ ਜੀਉਗ੍ਰਾਫ਼ੀ |
| anticlinal fold | ਅਪਨਤਿਕ ਵਲ, ਐਂਟੀਕਲਾਈਨਲ ਫ਼ੋਲਡ |
| anticlinal structure | ਅਪਨਤਿਕ ਬਣਤਰ |
| anticline | ਅਪਨਤੀ, ਐਂਟੀਕਲਾਈਨ |
| anticlinorium | ਜਟਿਲ-ਅਪਨਤੀ, ਐਂਟੀਕਲਾਈਨੋਰੀਅਮ |
| anti-clock wise | ਖੱਬੇ ਗੇੜ, ਘੜੀ ਵਿਪਰੀਤ, ਐਂਟੀਕਲਾਕਵਾਈਜ਼ |

| | |
|---|---|
| anti-cyclone | ਪ੍ਰਤਿਚੱਕਰਵਾਤ, ਵਿਪਰੀਤ ਚੱਕਰਵਾਤ, ਪੁੱਠਾ ਭਵੇਂਦਰ |
| anti-trade-winds | ਵਿਪਰੀਤ ਵਪਾਰਿਕ ਪੌਣਾਂ |
| apex | ਸਿਰਾ, ਸਿਖਰ, ਟੀਸੀ, ਚੋਟੀ |
| aphelion | ਅਪਸੂਰਜ ਬਿੰਦੂ |
| apiculture | ਮਧੂ-ਮੱਖੀ ਪਾਲਣ |
| apparatus | ਉਪਕਰਣ, ਅਪਰੇਟਸ |
| apparent movement | ਪ੍ਰਤੱਖ ਗਤੀ |
| apparent time | ਦਿਸਦਾ ਸਮਾਂ |
| applied | ਵਿਹਾਰਿਕ, ਅਮਲੀ |
| applied geography | ਵਿਹਾਰਿਕ ਭੂਗੋਲ |
| approaching | ਨੇੜੇ ਆ ਰਿਹਾ ਹੈ/ਰਹੀ ਹੈ, ਪਹੁੰਚ ਰਿਹਾ ਹੈ/ਰਹੀ ਹੈ, ਅੱਪੜ ਰਿਹਾ ਹੈ/ਰਹੀ ਹੈ |
| approximate | ਲਗਭਗ, ਅੰਦਾਜ਼ਨ |
| aquifer | ਜਲਭਰੀ ਪਰਤ |
| Arabian Sea | ਅਰਬ ਸਾਗਰ |
| arable land | ਕਾਸ਼ਤਯੋਗ ਭੂਮੀ, ਖੇਤੀਯੋਗ ਜ਼ਮੀਨ |
| arc | ਚਾਪ, ਆਰਕ |
| Archean Era | ਆਰਕੀਅਨ ਮਹਾਕਲਪ, ਆਰਕੀਅਨ ਐਰਾ |
| archipelago | ਦੀਪ-ਸਮੂਹ |
| Arctic circle | ਉੱਤਰੀ ਹਿਮ ਚੱਕਰ, ਆਰਕਟਿਕ ਚੱਕਰ |
| Arctic ocean | ਉੱਤਰੀ ਹਿਮ ਮਹਾਸਾਗਰ, ਆਰਕਟਿਕ ਮਹਾਸਾਗਰ |

| | |
|---|---|
| arcuate delta | ਚਾਪ-ਆਕਾਰੀ ਡੈਲਟਾ |
| area | ਖੇਤਰ; ਇਲਾਕਾ; ਖੇਤਰਫਲ, ਰਕਬਾ |
| areal | ਖੇਤਰੀ, ਇਲਾਕਾਈ, ਖੇਤਰਫਲੀ |
| arenaceous rock | ਰੇਤਲੀ ਚਟਾਨ |
| arete | ਤੀਖਣ ਕੂਟਕ, ਏਰੀਟ |
| Argentina | ਅਰਜਨਟਾਈਨ |
| argon (gas) | ਆਰਗਾੱਨ |
| arid | ਖ਼ੁਸ਼ਕ (ਜਲਵਾਯੂ) |
| arm | ਸ਼ਾਖ਼ਾ, ਬਾਹੀ |
| arrangement | ਤਰਤੀਬ |
| arrow | ਤੀਰ, ਐਰੋ |
| arroyo | ਖ਼ੁਸ਼ਕ ਨਾਲਾ |
| artesian basin | ਆਰਟੀਜ਼ੀਅਨ ਬੇਸਿਨ, ਆਰਟੀਜ਼ੀਅਨ ਨੀਹਲ |
| artesian well | ਆਰਟੀਜ਼ੀਅਨ ਖੂਹ, ਬੁੰਬ ਖੂਹ |
| artificial harbour | ਬਣਾਉਟੀ ਬੰਦਰਗਾਹ, ਮਸਨੂਈ ਬੰਦਰਗਾਹ |
| artificial levee | ਬਣਾਉਟੀ ਬੰਨ੍ਹ, ਮਸਨੂਈ ਬੰਨ੍ਹ |
| ascending air | ਆਰੋਹੀ ਵਾਯੂ, ਚੜ੍ਹਦੀ ਹਵਾ |
| ascent | ਆਰੋਹਣ, ਚੜ੍ਹਾਈ |
| ash cone | ਰਾਖ ਕੋਨ |
| assortment | ਛਾਂਟ; ਛਾਂਟਣਾ |
| astronomer | ਖਗੋਲ-ਵਿਗਿਆਨੀ, ਐਸਟ੍ਰਾਨੋਮਰ |
| astronomer's compass | ਖਗੋਲੀ ਕੰਪਾਸ |
| astronomical | ਖਗੋਲੀ |

| | |
|---|---|
| astronomy | ਖਗੋਲ-ਵਿਗਿਆਨ, ਐਸਟ੍ਰਾਨੋਮੀ |
| asymmetrical fold | ਬੇਡੌਲ ਵਲ, ਅਸਮਮਿਤਈ ਵਲ |
| Atacama desert | ਐਟੇਕਾਮਾ ਮਾਰੂਥਲ |
| Atlantic ocean | ਅੰਧ ਮਹਾਸਾਗਰ, ਐਟਲਾਂਟਿਕ ਮਹਾਸਾਗਰ |
| atlas | ਐਟਲਸ |
| atlas maps | ਐਟਲਸੀ ਨਕਸ਼ੇ |
| atmosphere | ਵਾਯੂਮੰਡਲ, ਵਾਤਾਵਰਣ |
| atmospheric condition | ਵਾਯੂਮੰਡਲੀ ਹਾਲਤ |
| atmospheric electricity | ਵਾਯੂਮੰਡਲੀ ਬਿਜਲੀ |
| atmospheric heat | ਵਾਯੂਮੰਡਲੀ ਤਾਪ |
| atmospheric humidity | ਵਾਯੂਮੰਡਲੀ ਨਮੀ |
| atmospheric obscurity | ਵਾਯੂਮੰਡਲੀ ਅਦਿਖਤਾ |
| atmospheric pressure | ਵਾਯੂਮੰਡਲੀ ਦਾਬ |
| atmospheric radiation | ਵਾਯੂਮੰਡਲੀ ਵਿਕਿਰਣ |
| atmospheric temperature | ਵਾਯੂਮੰਡਲੀ ਤਾਪਮਾਨ |
| atoll | ਮੂੰਗਾ ਵਲਗਣ, ਪਰਵਾਲੀ ਵਲਗਣ, ਐਟੌਲ |
| attrition | ਘਸਰਣ |
| aurora | ਧਰੁਵੀ ਜੋਤੀ, ਔਰੋਰਾ |
| aurora australis | ਦੱਖਣ ਧਰੁਵੀ ਜੋਤੀ, ਔਰੋਰਾ ਔਸਟ੍ਰੇਲਿਸ |
| aurora borealis | ਉਤਰ ਧਰੁਵੀ ਜੋਤੀ, ਔਰੋਰਾ ਬੋਰੀਏਲਿਸ |
| aurora red | ਅਰੁਣ |
| Australia | ਆਸਟ੍ਰੇਲੀਆ |
| autumn | ਪਤਝੜ |

| | |
|---|---|
| auxiliary mineral | ਸਹਾਇਕ ਖਣਿਜ |
| available land | ਉਪਲਬਧ ਭੋਂ |
| avalanche | ਸਰਕਦਾ ਤੋਦਾ, ਐਵਲਾਂਸ਼ |
| avalanche cone | ਐਵਲਾਂਸ਼ ਕੋਨ |
| avalanche wind | ਐਵਲਾਂਸ਼ ਪੌਣ |
| aven | ਆਵਨ, ਖੁਰਵੀਂ ਦਰਾੜ |
| average | ਔਸਤ |
| aviation | ਹਵਾਬਾਜ਼ੀ |
| aviculture | ਪੰਛੀ ਪਾਲਣ |
| axis | ਧੁਰਾ, ਧੁਰੀ, ਐਕਸਿਸ |
| axial | ਧੁਰੱਈ |
| axis of the earth | ਪ੍ਰਿਥਵੀ ਦਾ ਧੁਰਾ |
| azimuth | ਦਿਗ-ਅੰਸ਼, ਐਜ਼ੀਮਥ |
| azimuthal projection | ਐਜ਼ੀਮਥਲ ਪ੍ਰਖੇਪ, ਐਜ਼ੀਮਥਲ ਪ੍ਰੋਜੈੱਕਸ਼ਨ |

# B

| | |
|---|---|
| bad lands | ਉਤਖਾਤ ਇਲਾਕੇ |
| *bahada (bajada)* | ਬਹਾਦਾ (ਬਜਾਦਾ) |
| bai-u | ਬਾਈ-ਯੂ |
| balance of trade | ਵਪਾਰ-ਸੰਤੁਲਨ |
| Baltic Sea | ਬਾਲਟਿਕ ਸਾਗਰ |
| Baltic shield | ਬਾਲਟਿਕ ਸ਼ੀਲਡ |
| Baluchistan | ਬਲੋਚਿਸਤਾਨ |
| bamboo | ਬਾਂਸ |
| band (bund) | ਬੰਧ (ਬੰਨ੍ਹ) |
| band graph | ਪੱਟੀ ਗ੍ਰਾਫ਼, ਬੈਂਡ ਗ੍ਰਾਫ਼ |
| banjar | ਬੰਜਰ |
| bank | ਕੰਢਾ, ਕਿਨਾਰਾ |
| bank of river | ਨਦੀ ਦਾ ਕੰਢਾ, ਦਰਿਆਈ ਕੰਢਾ |
| banner cloud | ਝੰਡਾ-ਨੁਮਾ ਬੱਦਲ |
| bar | ਭਿੱਤੀ, ਰੋਧਕ |
| bar (millibar) | ਬਾਰ |

| | |
|---|---|
| *barani* | ਬਾਰਾਨੀ |
| bar graph | ਡੰਡਾਨੁਮਾ ਗ੍ਰਾਫ਼, ਬਾਰ ਗ੍ਰਾਫ਼ |
| barkhan | ਬਰਖਾਨ |
| barlands | ਬਾਰਾਂ (ਪੱਛਮੀ ਪਾਕਿਸਤਾਨ ਦਾ ਉਹ ਇਲਾਕਾ ਜਿਥੇ ਨਹਿਰੀ ਪਾਣੀ ਆਉਣ ਕਰਕੇ ਜ਼ਮੀਨ ਨੂੰ ਖੇਤੀ ਲਈ ਵਰਤਿਆ ਗਿਆ) |
| barograph | ਬੈਰੋਗ੍ਰਾਫ਼ |
| barometer | ਬੈਰੋਮੀਟਰ |
| barometric gradient | ਬੈਰੋਮੀਟਰਈ ਪ੍ਰਵਣਤਾ |
| barometric height | ਬੈਰੋਮੀਟਰਈ ਉਚਾਈ |
| barometric pressure | ਬੈਰੋਮੀਟਰਈ ਦਾਬ |
| barometric slope | ਬੈਰੋਮੀਟਰਈ ਢਲਾਨ |
| barometric tendency | ਬੈਰੋਮੀਟਰਈ ਰੁਚੀ |
| barren | ਬੰਜਰ |
| barrier | ਰੋਧ, ਰੋਕ; ਰੋਧਕ |
| barrier beach | ਰੋਧੀ ਬੀਚ |
| barrier reef | ਰੋਧਕ ਚਟਾਨ-ਭਿੱਤੀ, ਰੋਧਕ ਭਿੱਤੀ |
| barysphere | ਗੁਰੂ-ਮੰਡਲ, ਬੇਰੀਸਫ਼ੀਅਰ |
| basalt | ਬੈਸਾਲਟ |
| basaltic rock | ਬੈਸਾਲਟੀ ਚਟਾਨ |
| base | ਆਧਾਰ, ਤਲ, ਬੇਸ |
| base level | ਨਿਮਨਤਮ ਸਤੱਰ, ਬੇਸ ਲੈਵਲ |
| base level of erosion | ਅਪਰਦਨ ਦਾ ਨਿਮਨਤਮ ਸਤੱਰ |

| | |
|---|---|
| base line | ਆਧਾਰ ਰੇਖਾ |
| base map | ਆਧਾਰ ਨਕਸ਼ਾ |
| base of cloud | ਮੇਘ-ਤਲ |
| basic | ਮੂਲ, ਬੇਸਿਕ |
| basic points | ਮੂਲ ਨੁਕਤੇ, ਬੇਸਿਕ ਪੁਆਇੰਟ |
| basic rock | ਅਲਪ ਸਿਲੀਕਾਮਈ ਚਟਾਨ, ਬੇਸਿਕ ਚਟਾਨ |
| basic industry | ਮੂਲ ਉਦਯੋਗ, ਮੂਲ ਇੰਡਸਟਰੀ |
| basin | ਨੀਹਲ, ਤਾਸ, ਨਦੀ-ਖੇਤਰ, ਬੇਸਿਨ |
| *basti* | ਬਸਤੀ |
| bastite | ਬੈਸਟਾਈਟ |
| *Basuto* | ਬਸੂਟੋ |
| *batai* | ਬਟਾਈ (ਵਟਾਈ) |
| batholith (bathylith) | ਬੈਥੋਲਿਥ |
| bathysphere | ਅਗਾਧ-ਮੰਡਲ, ਬੈਥੀਸਫ਼ੀਅਰ |
| bauxite | ਬੌਕਸਾਈਟ |
| Bavaria | ਬਵੇਰੀਆ |
| bay | ਖਾੜੀ |
| bay bar | ਖਾੜੀ ਭਿੱਤੀ |
| bay head | ਖਾੜੀ ਸਿਖਰ |
| bay head beach | ਖਾੜੀ ਸਿਖਰ ਬੀਚ |
| bay mouth bar | ਖਾੜੀ ਮੁਖ ਭਿੱਤੀ |
| Bay of Bengal | ਖਾੜੀ ਬੰਗਾਲ |
| beach | ਬੀਚ |

| | |
|---|---|
| beach deposit | ਬੀਚ ਨਿਖੇਪ |
| beach gradient | ਬੀਚ ਪ੍ਰਵਣਤਾ |
| beach rock | ਬੀਚ ਚਟਾਨ |
| bearing | ਬੇਅਰਿੰਗ |
| Beas | ਬਿਆਸ |
| Beaufort scale | ਬੇਫ਼ੋਰਟ ਸਕੇਲ |
| bed | ਆਧਾਰ; ਤਲਾ, ਤਲ, ਪਰਤ |
| bedding plane | ਪਰਤ ਤਲ |
| bed rock | ਆਧਾਰ ਚਟਾਨ |
| beheading | ਨਦੀ ਸ੍ਰੋਤ ਹਰਣ |
| beheaded river | ਅਪਹਰਿਤ ਨਦੀ |
| *bel* | ਬਰੇਤੀ, ਬੇਲ (ਦਰਿਆਈ ਮਾਰਗ ਵਿਚ ਰੇਤਲੇ ਟਾਪੂ, ਖ਼ਾਸ ਕਰ ਜਿਹਲਮ ਦਰਿਆ ਵਿਚ) |
| belt | ਪੱਟੀ, ਪੇਟੀ ਖੇਤਰ |
| bench mark | ਨਿਰਦੇਸ਼ ਚਿੰਨ੍ਹ, ਬੈਂਚ ਮਾਰਕ |
| Benguela current | ਬੈਂਗੂਲਾ-ਰੌ |
| benthos (adj.) | ਨਿਤਲ |
| benthos (n.) | ਨਿਤਲ ਜੀਵ-ਸਮੂਹ |
| bergschrund | ਹਿਮ ਦਰ, ਬਰਗਸ਼ਰੁੰਡ |
| berg wind | ਬਰਗ ਪੌਣ |
| bet | ਬੇਟ |
| beverage crops | ਪੀਣਯੋਗ ਫ਼ਸਲਾਂ |
| *bhabbar* | ਭੱਬਰ, ਬੱਬਰ (ਘਾਹ) |

| | |
|---|---|
| *bhil* | ਭੀਲ (ਝੀਲ) |
| *bhit* | ਭਿਤ |
| *bhur* | ਭੂਰ |
| *bhura* | ਭੂਰਾ |
| *Bhutan* | ਭੂਟਾਨ |
| bight | ਖੁੱਲ੍ਹੀ ਖਾੜੀ, ਬਾਈਟ |
| bill | ਪ੍ਰਾਇਦੀਪ ਸਿਰਾ |
| billion (Eng.) | ਬਿਲੀਅਨ, ਦਸ ਖਰਬ (ਇੰਗਲੈਂਡ) |
| billion (American) | ਬਿਲੀਅਨ, ਅਰਬ (ਅਮਰੀਕਾ) |
| binary star theory | ਯੁਗਮ ਤਾਰਾ ਸਿੱਧਾਂਤ |
| bio-climatology | ਜੀਵ-ਜਲਵਾਯੂ ਵਿਗਿਆਨ, ਬਾਇਓ ਕਲਾਈਮੇਟਾਲੋਜੀ |
| bio-geography | ਜੀਵ-ਭੂਗੋਲ, ਬਾਇਓਜੀਉਗ੍ਰਾਫ਼ੀ |
| bio-sphere | ਜੀਵ-ਮੰਡਲ, ਬਾਇਓਸਫ਼ੀਅਰ |
| birth-rate | ਜਨਮ-ਦਰ |
| bitter lake | ਕੌੜੀ ਝੀਲ, ਬਿਟਰ ਲੇਕ |
| bituminous coal | ਬਿਟਿਊਮਿਨੀ ਕੋਲਾ |
| bituminous rock | ਬਿਟਿਊਮਿਨੀ ਚਟਾਨ |
| black soil | ਕਾਲੀ ਮਿੱਟੀ |
| Black Sea | ਕਾਲਾ ਸਾਗਰ |
| blind valley | ਬੰਦ ਘਾਟੀ |
| blizzard | ਬਰਫ਼ਾਨੀ ਤੂਫ਼ਾਨ |
| block diagram | ਬਲੱਕ ਰੇਖਾ-ਚਿਤਰ, ਬਲੱਕ ਡਾਇਆਗ੍ਰਾਮ |
| block faulting | ਬਲੱਕ-ਭੱਜਣ |

| | |
|---|---|
| blocking | ਅਵਰੋਧ, ਅਵਰੋਧਣ, ਅਵਰੋਧੀ |
| block lava | ਬਲਾਕ ਲਾਵਾ |
| block mountain | ਬਲਾਕ ਪਰਬਤ |
| block-pile symbols | ਬਲਾਕ–ਪੁੰਜ ਪ੍ਰਤੀਕ |
| blossom shower | ਪੁਸ਼ਪ ਵਰਖਾ |
| blow hole | ਵਾਯੂ ਛੇਕ |
| blue mud | ਨੀਲਾ ਗਾਰਾ |
| bluff | ਕੰਧੀ, ਬਲੱਫ |
| bog | ਜਿਲ੍ਹਣ |
| Bogaz | ਬੋਗਾਜ਼ |
| bolson | ਬਾਲਸਨ |
| Bombay | ਬੰਬਈ |
| Bonne's projection | ਬੋਨ ਪ੍ਰੋਜੈੱਕਸ਼ਨ |
| *Bora* (wind) | ਬੋਰਾ (ਪੌਣ) |
| Bore | ਖੜ੍ਹੀ ਲਹਿਰ, ਬਾਣ |
| bottom | ਥੱਲਾ, ਤਲ |
| boulder clay | ਬੋਲਡਰ ਮਿੱਟੀ |
| boundary | ਸੀਮਾ, ਹੱਦ |
| braccia | ਬ੍ਰੈਸੀਆ |
| *Brae* | ਬ੍ਰੇ |
| Brahmputra | ਬ੍ਰਹਮਪੁੱਤਰ |
| branch | ਸ਼ਾਖਾ, ਬ੍ਰਾਂਚ |
| Brave West Winds (Roaring Forties) | ਜ਼ੋਰਦਾਰ ਪੱਛਮੀ ਪੌਣਾਂ (ਗਰਜਦਾ ਚਾਲੀਸਾ) |

| | |
|---|---|
| Brazil | ਬ੍ਰਾਜ਼ੀਲ |
| Brazil current | ਬ੍ਰਾਜ਼ੀਲ ਦੀ ਰੌ |
| breached cone | ਜਵਾਲਾਮੁਖੀ ਦਾ ਟੁਟਿਆ ਸੰਖ, ਟੁਟੀ ਕੋਨ |
| breaker | ਖਿੰਡੀ ਲਹਿਰ |
| break in monsoon | ਮਾਨਸੂਨ ਵਿਚ ਅੰਤਰਾਲ |
| break up of depression | ਅਵਦਾਬ ਦੀ ਸਮਾਪਤੀ, ਅਵਦਾਬ ਭੰਜਨ |
| break water | ਤਰੰਗ ਰੋਧਕ, ਲਹਿਰ ਤੋੜੂ ਬੰਨ੍ਹ |
| breeze | ਸਮੀਰ |
| Brickfielders | ਬ੍ਰਿਕ ਫ਼ੀਲਡਰਜ਼ |
| bridge | ਪੁਲ |
| Britain | ਬਰਤਾਨੀਆ |
| British | ਬਰਤਾਨਵੀ, ਬ੍ਰਿਟਿਸ਼ |
| British Summer Time | ਬਰਤਾਨਵੀ ਗਰਮੀ ਦਾ ਸਮਾਂ |
| broad gauge | ਵੱਡੀ ਲਾਈਨ, ਬ੍ਰਾਡ ਗੇਜ |
| broad leaf forest | ਚੌੜੇ ਪੱਤਿਆਂ ਵਾਲਾ ਜੰਗਲ |
| Bronze Age | ਕਾਂਸੀ ਯੁਗ |
| brook | ਨਾਲਾ |
| brown coal | ਭੂਰਾ ਕੋਲਾ |
| Bruckner cycle | ਬਰੁਕਨਰ ਚੱਕਰ |
| brush | ਬੁਰਸ਼ |
| buffer state | ਮੱਧਵਰਤੀ ਰਾਜ, ਬਫ਼ਰ ਰਾਜ |
| building patterns | ਇਮਾਰਤੀ-ਪੈਟਰਨ |
| building-use survey | ਇਮਾਰਤ ਵਰਤੋਂ ਸਰਵੇਖਣ |

| | |
|---|---|
| Buran | ਬਰਾਨ |
| burden | ਭਾਰ, ਲੱਦ |
| bursting of monsoon | ਮਾਨਸੂਨ ਦਾ ਫੁੱਟਣਾ |
| bush | ਝਾੜੀ |
| butte | ਬਿਊਟ |
| Buys Ballot's Law | ਬਾਈਸ ਬੈਲਟ-ਨਿਯਮ |

# C

| | |
|---|---|
| *Cacimbo* | ਕਾਕਿੰਬੋ (ਅੰਗੋਲਾ ਦੇ ਤਟ ਉਤੇ ਵਰ੍ਹਨ ਵਾਲਾ ਧੁੰਦ ਤੋਂ ਉਪਜਿਆ ਬੱਦਲ) |
| cadastral maps | ਅਰਾਜ਼ੀ-ਨਕਸ਼ੇ |
| Cainozoie Era | ਨਵਜੀਵ ਮਹਾਕਲਪ, ਕੈਨੋਜ਼ੋਇਕ ਮਹਾਕਲਪ |
| cairn | ਪੱਥਰ ਬੁਰਜ਼ੀ |
| calcareous rock | ਚੂਨੇਦਾਰ ਚਟਾਨ |
| Calcutta | ਕਲਕੱਤਾ |
| caldera | ਜਵਾਲਾਮੁਖੀ ਕੁੰਡ |
| Caldonian movements | (ਪਰਬਤ ਨਿਰਮਾਣ ਦੀ) ਕੈਲਡੋਨੀਅਨ ਭੂ ਗਤੀ |
| calendar | ਕਲੰਡਰ, ਜੰਤਰੀ |
| calm | ਸ਼ਾਂਤ |
| calm belt | ਸ਼ਾਂਤ-ਪੱਟੀ |
| calms | ਸ਼ਾਂਤ ਮੰਡਲ |
| calving | ਹਿਮ ਚਟਾਨ ਨਿਖੇੜ |
| Cambodia | ਕੰਬੋਡੀਆ |

| | |
|---|---|
| Cambrian Period | ਕੈਂਬਰੀਅਨ ਕਲਪ, ਕੈਂਬ੍ਰੀਅਨ ਪੀਰੀਅਡ |
| Cambridge | ਕੈਂਬ੍ਰਿਜ |
| Camel track | ਊਠ-ਡੰਡੀ |
| camera lucida | ਕੈਮਰਾ ਲਿਊਸਿਡਾ |
| campos | ਕੈਮਪੋਜ਼ |
| canal | ਨਹਿਰ |
| canal system | ਨਹਿਰ ਸਿਸਟਮ, ਨਹਿਰਾਂ ਦਾ ਸਿਲਸਲਾ |
| canyon | ਡੂੰਘੀ-ਖੱਡ, ਡੂੰਘੀ ਘਾਟੀ, ਕੈਨੀਅਨ |
| capacity | ਸਮਰੱਥਾ |
| cape | ਅੰਤਰੀਪ, ਰਾਸ, ਕੇਪ |
| capital | ਰਾਜਧਾਨੀ |
| captions | ਸਿਰਲੇਖ |
| carbon | ਕਾਰਬਨ |
| carbonaceous rock | ਕਾਰਬਨੀ ਚਟਾਨ |
| carbon dioxide | ਕਾਰਬਨ ਡਾਈ-ਆਕਸਾਈਡ |
| Carboniferous period | ਕਾਰਬਨੀ ਕਲਪ, ਕਾਰਬਨੀਫਰਸ ਪੀਰੀਅਡ |
| cardinal points | ਦਿਸ਼ਾ ਬਿੰਦੂ |
| carrier | ਵਾਹਕ |
| carse | ਕਾਰਸ (ਮੁਹਾਣੇ ਦਾ ਕਛਾਰੀ ਮੈਦਾਨ) |
| cartogram | ਕਾਰਟੋਗ੍ਰਾਮ |
| cartography | ਮਾਨ–ਚਿਤਰ ਕਲਾ, ਮਾਨ-ਚਿਤਰ ਵਿਗਿਆਨ, ਨਕਸ਼ਾਕਸ਼ੀ, ਕਾਰਟੋਗ੍ਰਾਫ਼ੀ |

| | |
|---|---|
| cart track | ਗਾਡੀਰਾਹ |
| cash crops | ਰੋਕੜ ਫਸਲਾਂ, ਨਕਦੀ ਫਸਲਾਂ |
| catch crop | ਜ਼ਾਇਦ ਫ਼ਸਲ, ਵਿਚਕਾਰਲੀ ਫ਼ਸਲ, ਅੰਤਰਵਰਤੀ ਫ਼ਸਲ |
| catchment area | ਪਾਣੀ ਬੋਚ ਖੇਤਰ |
| category | ਸ਼੍ਰੇਣੀ, ਵਰਗ |
| cattle census | ਪਸ਼ੂਗਣਨਾ, ਡੰਗਰ ਸ਼ੁਮਾਰੀ |
| cauliflower clouds | ਜਵਾਲਾਮੁਖੀ ਵਿਸਫੋਟ ਬੱਦਲ |
| Cauvery (Kaveri) | ਕਾਵੇਰੀ |
| cave | ਗੁਫ਼ਾ |
| cavern | ਕੰਦਰਾ |
| cavity | ਖੋੜ |
| calestial equator | ਖਗੋਲੀ ਮੱਧ-ਰੇਖਾ |
| celestial sphere | ਖਗੋਲ, ਆਕਾਸ਼ ਮੰਡਲ |
| cell | ਸੈੱਲ |
| Cenozoic Era | ਨਵਜੀਵ ਮਹਾਕਲਪ, ਸੀਨੋਜ਼ੋਇਕ ਐਰਾ |
| census | ਗਣਨਾ, ਜਨ-ਗਣਨਾ, ਸੈੱਨਸਸ, ਮਰਦਮ ਸ਼ੁਮਾਰੀ |
| Centigrade scale | ਸੈਂਟੀਗ੍ਰੇਡ ਸਕੇਲ |
| central eruption | ਕੇਂਦਰੀ ਵਿਸਫੋਟ |
| centrality of towns | ਨਗਰ-ਕੇਂਦਰਤਾ (ਸ਼ਹਿਰ ਦੀ ਕੇਂਦਰੀ ਸਥਿਤੀ ਜਿਸ ਕਰ ਕੇ ਉਹ ਆਲੇ ਦੁਆਲੇ ਦੇ ਨਗਰਾਂ ਤੇ ਬਸਤੀਆਂ ਲਈ ਆਰਥਿਕ, ਵਿਦਿਅਕ ਤੇ ਸਭਿਆਚਾਰਿਕ ਕੇਂਦਰ ਬਣ ਜਾਂਦਾ ਹੈ) |

| | |
|---|---|
| central region | ਕੇਂਦਰੀ ਪ੍ਰਦੇਸ਼, ਕੇਂਦਰੀ ਰਿਜਨ |
| centre | ਕੇਂਦਰ, ਸੈਂਟਰ |
| centre of depression | ਅਵਦਾਬ-ਕੇਂਦਰ |
| centrifugal force | ਅਪਕੇਂਦਰੀ ਬਲ |
| centripetal force | ਅਭਿਕੇਂਦਰੀ ਬਲ |
| centrosphere | ਕੇਂਦਰ-ਮੰਡਲ, ਸੈਂਟਰੋਸਫ਼ੀਅਰ |
| Cepheid theory | ਸਿਫ਼ਾਈਡ ਸਿੱਧਾਂਤ |
| cereal crops | ਅਨਾਜੀ-ਫਸਲਾਂ, ਅੰਨ-ਫਸਲਾਂ |
| Ceylon | ਲੰਕਾ, ਸੀਲੋਨ |
| *Chachar (kachar)* | ਕਛਾਰ |
| *chahi* | ਚਾਹੀ |
| chain | ਸ੍ਰੇਣੀ, ਲੜੀ, ਸਿਲਸਲਾ; ਜਰੀਬ, |
| chain survey | ਜਰੀਬ ਸਰਵੇਖਣ |
| chak | ਚੱਕ |
| chalk | ਖੜੀਆ, ਚਾਕ |
| change | ਪਰਿਵਰਤਨ, ਤਬਦੀਲੀ |
| change of order | ਕ੍ਰਮ-ਪਰਿਵਰਤਨ |
| channel | ਜਲ-ਮਾਰਗ, ਨਾਲਾ |
| characteristics | ਲੱਛਣ |
| chart | ਚਾਰਟ |
| chasm | ਕੈਜ਼ਮ |
| chemical erosion | ਰਸਾਇਣਿਕ ਖੋਰ, ਰਸਾਇਣਿਕ ਅਪਰਦਨ |
| chemical manure | ਰਸਾਇਣਿਕ ਖਾਦ |
| chemical weathering | ਰਸਾਇਣਿਕ ਛਿੱਜਣ |

| | |
|---|---|
| Chenab | ਚਨਾਬ, ਝਨਾਂ |
| Chile | ਚਿਲੀ |
| chimney | ਚਿਮਨੀ |
| china | ਚੀਨ |
| *Chinook* (wind) | ਚਿਨੂਕਪੌਣ |
| chiseling (chiselling) | ਰੰਦਣ |
| chlorite | ਕਲੋਰਾਈਟ |
| cho | ਚੋ |
| chorisogram | ਕੋਰੀਸੋਗ੍ਰਾਮ |
| chorochromatic map | ਰੰਗ-ਲਕੀਰੀ ਨਕਸ਼ਾ |
| choropleth | ਵਰਣਮਾਤਰੀ, ਕੋਰੋਪਲੈੱਥ |
| choroschematic map | ਰੰਗ-ਸਕੀਮੀ ਨਕਸ਼ਾ |
| chronometer | ਕਾਲਮਾਪਕ, ਕ੍ਰੋਨੋਮੀਟਰ |
| cinder | ਕੇਰੀ, ਅੰਗਾਰਾ, ਸਿੰਡਰ |
| cinder cone | ਸਿੰਡਰ ਕੋਨ, ਰਾਖ ਟਿੱਬਾ |
| circle of illumination | ਰੌਸ਼ਨੀ ਚੱਕਰ, ਪ੍ਰਕਾਸ਼ ਚੱਕਰ |
| circle of latitude | ਵਿਥਕਾਰ-ਚੱਕਰ |
| circular | ਚੱਕਰਦਾਰ, ਗੋਲਾਕਾਰ |
| circular graph | ਗੋਲਾਕਾਰ ਗ੍ਰਾਫ਼ |
| circulation | ਗੇੜ, ਸਰਕੂਲੇਸ਼ਨ |
| circumerosion | ਚੋਪਾਸਾ ਅਪਰਦਨ |
| cirque | ਸਿਰਕ, ਹਿਮ ਕੁੰਡ |
| cirro-cumulus | ਸਿਰੋਕਿਊਮੋਲਸ |
| cirro-stratus | ਸਿਰੋਸਟ੍ਰੇਟਸ |

| | |
|---|---|
| cirrus | ਸਿਰਸ |
| cirrus cloud | ਸਿਰਸ ਬੱਦਲ |
| citrus fruit | ਸਿਟਰਸ ਫਲ |
| city | ਸਹਿਰ, ਨਗਰ, ਸਿਟੀ |
| city map | ਨਗਰ-ਨਕਸ਼ਾ, ਨਗਰ ਚਿਤਰ |
| classification | ਵਰਗੀਕਰਣ, ਸ਼ਰੇਣੀ-ਵੰਡ |
| clay | ਚੀਕਣੀ ਮਿੱਟੀ, ਮਿੱਟੀ |
| clay soil | ਚੀਕਣੀ ਭੋਂ |
| clear sky (skies) | ਸਾਫ਼ ਆਸਮਾਨ, ਨਿਖਰਿਆ ਆਸਮਾਨ, ਖਰਾ ਆਸਮਾਨ |
| cleavage | ਚਟਾਨੀ ਤ੍ਰੇੜ |
| cleavage plane | ਚਟਾਨੀ ਤਰੇੜ ਤਲ |
| cliff | ਖੜੀ ਚਟਾਨ, ਢੰਦੀ, ਕਲਿਫ |
| cliff coast | ਢੰਦੀ ਤਟ |
| climate | ਜਲਵਾਯੂ, ਪੌਣ ਪਾਣੀ |
| climatic map | ਜਲਵਾਯੂ-ਨਕਸ਼ਾ |
| climatic region | ਜਲਵਾਯੂ-ਪ੍ਰਦੇਸ਼ |
| climatic zone | ਜਲਵਾਯੂ-ਜ਼ੋਨ |
| climatology | ਜਲਵਾਯੂ-ਵਿਗਿਆਨ, ਕਲਾਈਮੇਟਾਲੋਜੀ |
| climograph | ਕਲਾਈਮੋਗ੍ਰਾਫ |
| clinograph | ਕਲਾਈਨੋਗ੍ਰਾਫ |
| clinographic curve | ਕਲਾਈਨੋਗ੍ਰਾਫ਼ੀ ਵਕਰ |
| clinometer | ਕਲਾਈਨੋਮੀਟਰ |
| clock-wise | ਸੱਜੇ ਗੇੜ, ਘੜੀਵਤ, ਕਲਾਕਵਾਈਜ਼ |

| | |
|---|---|
| close atmosphere | ਭੁੰਮਾ, ਬੰਦ ਮੌਸਮ, ਹੁੰਮਸ |
| closed sea | ਬੰਦ ਸਮੁੰਦਰ |
| cloud burst | ਬੱਦਲ ਵਿਸਫ਼ੋਟ |
| cloud form | ਮੇਘ-ਆਕਾਰ |
| clouded | ਬੱਦਲੀਂ ਘਿਰਿਆ, ਮੇਘਲਾ |
| cloudiness | ਬੱਦਲਵਾਈ |
| cloudless | ਬੱਦਲ਼ ਰਹਿਤ, ਸਾਫ਼, ਖਰਾ |
| clouds | ਬੱਦਲ, ਮੇਘ |
| cloudy | ਬੱਦਲਵਾਈ ਵਾਲਾ |
| cloudy day | ਬੱਦਲਵਾਈ ਵਾਲਾ ਦਿਨ |
| cloudy weather | ਬੱਦਲਵਾਈ ਵਾਲਾ ਮੌਸਮ |
| cluster | ਗੁੱਛ, ਗੁੱਛਾ, ਝੁਰਮਟ |
| coal | ਕੋਲਾ |
| coal reserve | ਕੋਲਾ ਭੰਡਾਰ |
| coal seam | ਕੋਲੇ ਦੀ ਧਾਰੀ |
| coast | ਤਟ, ਸਾਹਿਲ |
| coast line | ਤਟ ਰੇਖਾ, ਤਟ ਲਾਈਨ |
| coastal plain | ਤਟ ਦਾ ਮੈਦਾਨ, ਸਾਹਿਲੀ ਮੈਦਾਨ |
| coastal rain | ਤਟ ਦੀ ਵਰਖਾ, ਸਾਹਿਲੀ ਬਾਰਸ਼ |
| coastal strip | ਤਟਵਰਤੀ ਪੱਟੀ |
| coastal town | ਤਟਵਰਤੀ ਨਗਰ, ਸਾਹਿਲੀ ਕਸਬਾ |
| coefficient | ਗੁਣਾਂਕ, ਕੋਐਫ਼ੀਸ਼ੈਂਟ |
| col | ਕੱਲ (ਸਮਦਾਬ ਜਾਂ ਸਮ-ਉੱਚ ਰੇਖਾ ਤੋਂ ਬਣੀ ਕਾਠੀਨੁਮਾ ਸ਼ਕਲ) |

| | |
|---|---|
| cold (n.) | ਠੰਢ, ਸਰਦੀ |
| cold (adj.) | ਠੰਢਾ, ਸਰਦ |
| cold climate | ਠੰਢੀ ਜਲ-ਵਾਯੂ, ਸਰਦ ਜਲਵਾਯੂ |
| cold desert | ਠੰਢੇ ਮਾਰੂਥਲ, ਸਰਦ ਰੇਗਿਸਤਾਨ |
| cold front | ਠੰਢਾ ਫਰੰਟ |
| cold pole | ਠੰਢਾ ਧਰੁਵ |
| cold temperate climate | ਠੰਢੀ ਮੁਅਤਦਿਲ ਜਲਵਾਯ |
| cold spell | ਸਰਦੀ ਦਾ ਦੌਰ |
| eold wave | ਸਰਦੀ ਦੀ ਲਹਿਰ |
| eold wind | ਸਰਦ ਪੌਣ |
| colony | ਕਾਲੋਨੀ, ਨੌ-ਆਬਾਦੀ, ਬਸਤੀ, ਉਪਨਿਵੇਸ਼ |
| Columbia | ਕੋਲੰਬੀਆ |
| columnar diagram | ਕਾਲਮਦਾਰ ਰੇਖਾ-ਚਿਤਰ, ਥੰਮਵਤ ਰੇਖਾ-ਚਿਤਰ |
| column of air | ਵਾਯੂ-ਕਾਲਮ, ਵਾਯੂ ਥੰਮ |
| comet | ਬੋਦੀ ਵਾਲਾ ਤਾਰਾ, ਪੂਛਲ ਤਾਰਾ, ਦੁੰਮਦਾਰ ਤਾਰਾ, ਧੂਮ ਕੇਤੂ |
| commerce | ਵਣਜ-ਵਪਾਰ, ਕਾਮੱਰਸ |
| commercial geography | ਵਣਜਭੂਗੋਲ, ਕਮਰਸ਼ਲ ਜੀਉਗ੍ਰਾਫ਼ੀ |
| common | ਸਾਂਝਾ, ਸਾਧਾਰਣ |
| communication | ਸੰਚਾਰ, ਆਵਾਜਾਈ |
| compact | ਗਠਿਤ, ਗੁਟ, ਪੀਡਾ |
| comparative | ਤੁਲਨਾਤਮਕ |

| | |
|---|---|
| comparative scale | ਤੁਲਨਾਤਮਕ ਸਕੇਲ |
| comparison | ਤੁਲਨਾ |
| composite cone | ਮਿਸ਼ਰਿਤ ਜਵਾਲਾਮੁਖੀ ਕੋਨ |
| compost | ਕੰਪੋਸਟ, ਰੂੜੀ (ਕੂੜੇ ਦੀ) |
| compact form | ਗਠਵਾਂ ਰੂਪ, ਗੱਠਵਾਂ, ਆਕਾਰ, ਗਠਵੀਂ ਸ਼ਕਲ |
| compass | ਕੰਪਾਸ |
| compilation (of map) | ਸੰਕਲਨ (ਨਕਸ਼ੇ ਦਾ) |
| complete | ਪੂਰਾ, ਪੂਰਾ ਕਰਨਾ |
| compound | ਯੌਗਿਕ, ਮਿਸ਼ਰਿਤ, ਕੰਪਾਊਂਡ |
| compression | ਸੰਪੀੜਨ, ਨਪੀੜਨ, ਦਬਾਅ |
| concave slope | ਅਵਤਲ ਢਲਾਨ |
| concentration | ਸੰਗ੍ਰਹਿਣ, ਸਕੇਂਦਰਣ, ਸੰਘਣਾਪਣ |
| condensation | ਸੰਘਣਨ |
| conditions | ਅਵਸਥਾਵਾਂ, ਹਾਲਤਾਂ ਪਰਿਸਥਿਤੀਆਂ |
| cone | ਕੋਨ, ਸੰਖ |
| configuration | ਭੌਤਿਕ ਬਣਤਰ, ਸੰਰੂਪਣ, ਤਰਤੀਬ |
| confluence | ਸੰਗਮ |
| conglomerate | ਕੰਕਰ-ਚਟਾਨ, ਕਾਂਗਲੋਮਰੇਟ |
| Congo | ਕਾਂਗੋ |
| conical mountain | ਕੋਨਾਕਾਰ ਪਰਬਤ |
| conical projection | ਕੋਨਾਕਾਰ ਪ੍ਰੋਜੈੱਕਸ਼ਨ |
| coniferous forests | ਕੋਨਧਾਰੀ ਬਿਰਛਾਂ ਦੇ ਜੰਗਲ |
| consequent drainage | ਅਨੁਵਰਤੀ ਅਪਵਾਹ, ਅਨੁਵਰਤੀ ਜਲ-ਨਿਕਾਸ |

| | |
|---|---|
| constant | ਸਥਿਰ, ਸਥਿਰ-ਅੰਕ |
| constellation | ਤਾਰਾ ਮੰਡਲ |
| constructive | ਉਸਾਰੂ, ਸਿਰਜਨਾਤਮਕ |
| constructive waves | ਉਸਾਰੂ ਲਹਿਰਾਂ |
| contact metamorphism | ਸਪਰਸ਼ੀ ਰੂਪਾਂਤਰਣ |
| continent | ਮਹਾਦੀਪ |
| continental | ਮਹਾਦੀਪੀ |
| continental climate | ਮਹਾਦੀਪੀ ਜਲਵਾਯੂ |
| continental drift | ਮਹਾਦੀਪੀ ਖਿਸਕਣ, ਮਹਾਦੀਪੀ ਵਿਸਥਾਪਨ |
| continental glaciation | ਮਹਾਦੀਪੀ ਗਲੇਸ਼ਰੀਕਰਣ |
| continental plateau | ਮਹਾਦੀਪੀ ਪਠਾਰ |
| continental platform | ਮਹਾਦੀਪੀ ਪਲੈਟਫਾਰਮ |
| continental shelf | ਮਹਾਦੀਪੀ ਸ਼ੈੱਲਫ਼ |
| continental slope | ਮਹਾਦੀਪੀ ਢਲਾਨ |
| continuous | ਲਗਾਤਾਰ, ਅਖੰਡ, ਨਿਰੰਤਰ, ਅਵਛਿੰਨ |
| continuous chain | ਅਵਛਿੰਨ ਸੰਗਲੀ, ਅਟੁਟ ਲੜੀ |
| contour | ਸਮ-ਉੱਚ ਰੇਖਾ, ਕੰਟੂਰ |
| contraction | ਸੁੰਗੜਨ |
| contrast | ਟਾਕਰਾ |
| contributory hinterland | ਸਹਾਇਕ ਪਛਵਾੜਾ |
| control | ਨਿਯੰਤਰਣ, ਕੰਟਰੋਲ |
| convection | ਸੰਵਹਿਣ |
| convectional | ਸੰਵਹਿਣ |

| | |
|---|---|
| convectional rainfail | ਸੰਵਿਹਣ-ਵਰਖਾ |
| conventional projection | ਰੂੜ੍ਹ ਪ੍ਰਖੇਪ, ਕਨਵੈਨਸ਼ਨਲ ਪ੍ਰੋਜੈੱਕਸ਼ਨ |
| conventional signs | ਰਿਵਾਜੀ ਚਿੰਨ੍ਹ, ਕਨਵੈਨਸ਼ਨਲ ਚਿੰਨ੍ਹ |
| convergence | ਅਭਿਸਰਣ |
| convex slope | ਉੱਤਲ ਢਲਾਨ |
| cool | ਸ਼ੀਤਲ |
| cooling | ਸੀਤਣ |
| coordinates | ਨਿਰਦੇਸ਼-ਅੰਕ |
| copper | ਤਾਂਬਾ |
| coral | ਮੂੰਗਾ, ਪਰਵਾਲ, ਕੋਰਲ |
| coral island | ਮੂੰਗਾ ਦੀਪ, ਪਰਵਾਲ ਦੀਪ |
| coral polyp | ਮੂੰਗਾ ਪਾਲਿਪ |
| coral reef | ਮੂੰਗਾ ਚਟਾਨ ਭਿੱਤੀ, ਪਰਵਾਲੀ ਭਿੱਤੀ |
| coral rock | ਮੂੰਗਾ ਚਟਾਨ, ਪਰਵਾਲੀ ਚਟਾਨ |
| cordillera | ਪਰਬਤ ਮਾਲਾ, ਕਾਰਡੀਲੈਰਾ |
| core of earth | ਪ੍ਰਿਥਵੀ ਦਾ ਕੇਂਦਰੀ ਭਾਗ |
| corn belt | ਮੱਕੀ ਪ੍ਰਦੇਸ਼, ਕੌਰਨ ਬੈੱਲਟ |
| cornia glacier | ਕੌਰਨੀਆ ਗਲੇਸ਼ੀਅਰ |
| corona | ਪ੍ਰਕਾਸ਼-ਮੰਡਲ, ਕੋਰੋਨਾ |
| corrected | ਸੋਧਿਆ |
| correlation | ਸਹਿਸੰਬੰਧ, ਸਮਵਾਇ |
| corrie | ਕੋਰੀ, ਹਿਮ ਕੁੰਡ |
| corrosion | ਬਲਕ੍ਰਿਤ ਅਪਰਦਨ, ਖੋਰ |
| Costa Rica | ਕੋਸਟਾ ਰੀਕਾ |

| | |
|---|---|
| co-tidal | ਸਮ-ਜਵਾਰ |
| cotton belt | ਕਪਾਹ-ਪ੍ਰਦੇਸ਼ |
| coulee | ਲਾਵਾ-ਪ੍ਰਵਾਹ |
| counter clockwise | ਖੱਬੇ ਗੇੜ, ਘੜੀ ਵਿਪਰੀਤ |
| country | ਦੇਸ਼, ਮੁਲਕ, ਇਲਾਕਾ |
| course of river | ਦਰਿਆਈ ਮਾਰਗ, ਨਦ ਵਹਿਣ |
| cove | ਛੋਟੀ ਖਾੜੀ |
| convering layer | ਢੱਕਣੀ ਪਰਤ |
| crack | ਤ੍ਰੇੜ |
| crag | ਚਟਾਨ-ਖੰਡ |
| crag and tail | ਚਟਾਨ-ਖੰਡ ਤੇ ਪੂਛਲ ਪ੍ਰਦੇਸ਼ |
| crater | ਜਵਾਲਾਮੁਖ, ਕ੍ਰਟੇਰ |
| crater lake | ਜਵਾਲਾਮੁਖ-ਝੀਲ |
| crater rings | ਜਵਾਲਾਮੁਖ-ਕੜੇ |
| creek | ਤੰਗ ਖਾੜੀ |
| crescent beach | ਧਨੁੱਖ-ਆਕਾਰੀ ਬੀਚ, ਚਾਪ-ਆਕਾਰੀ ਬੀਚ |
| crescent shaped dune | ਧਨੁੱਖ-ਆਕਾਰੀ ਟਿੱਬਾ, ਚਾਪ-ਆਕਾਰੀ ਟਿੱਬਾ |
| crest | ਸਿਖਰ, ਚੋਟੀ |
| crest of fold | ਵਲ-ਚੋਟੀ |
| crevasse | ਹਿਮ-ਦਰਾੜ |
| crop | ਫਸਲ |
| cross | ਕਾਟਾ, ਕ੍ਰਾਸ |
| crossIng | ਲਾਂਘਾ, ਚੌਰਸਤਾ, ਚੌਕ |

| | |
|---|---|
| crust | ਪੇਪੜੀ, ਚਾਪੜ, ਪਟਲ |
| crustal disturbances | ਭੂ-ਪਟਲ ਹਿਲਜੁਲ |
| crustal movement | ਭੂ-ਪਟਲ ਗਤੀ |
| crust of the earth | ਭੂ-ਪਟਲ, ਭੂ-ਚਾਪੜ |
| crystal | ਰਵਾ, ਕ੍ਰਿਸਟਲ |
| crystalline | ਰਵੇਦਾਰ, ਕ੍ਰਿਸਟਲੀ |
| Cuba | ਕਿਊਬਾ |
| cube | ਘਣ |
| cubic foot | ਘਣ ਫ਼ੁੱਟ |
| cubic meter | ਘਣ ਮੀਟਰ |
| cuesta | ਕੁਇਸਟਾ |
| cultivation | ਖੇਤ, ਕਾਸ਼ਤ; ਖੇਤੀ ਕਰਨਾ, ਕਾਸ਼ਤ ਕਰਨਾ |
| cumulative graph | ਸੰਚਿਤ ਗ੍ਰਾਫ਼ |
| cumulonimbus cloud | ਕਿਊਮੂਲੋਨਿੰਬਸ ਬੱਦਲ |
| cumulo stratus cloud | ਕਿਊਮੂਲੋਸਟ੍ਰੇਟਸ ਬੱਦਲ |
| cumulus cloud | ਕਿਊਮੂਲਸ ਬੱਦਲ |
| current | ਧਾਰਾ, ਰੌ |
| curvature | ਵਕ੍ਰਤਾ. ਉਲਾਰ, ਵਿੰਗ, ਗੋਲਾਈ |
| curve | ਵਿੰਗ, ਵਕਰ, ਕਰਵ |
| curved | ਵਿੰਗਾ, ਵਕਰਿਤ, ਟੇਢਾ |
| cuspate watershed | ਅਗ੍ਰਵਰਧੀ ਜਲ-ਵਿਭਾਜਕ |
| cutting | ਕਟਾਨ |
| cycle of erosion | ਅਪਰਦਨ ਚੱਕਰ |
| cyclic | ਚੱਕਰੀ |

| | |
|---|---|
| cyclone | ਭਵੇਂਦਰ, ਚੱਕਰਵਾਤ, ਅਵਦਾਬ |
| cyclonic rain | ਚਕਰਵਾਤੀ ਵਰਖਾ |
| cyclonic storm | ਚੱਕਰਵਾਤੀ ਤੂਫ਼ਾਨ |
| cyclopean stairs | ਸਾਈਕਲੋਪੀਅਨ ਪੌੜੀਆਂ |
| cylinder | ਸਿਲਿੰਡਰ |
| cylindrical projection | ਸਿਲਿੰਡਰੀ ਪ੍ਰੋਜੈੱਕਸ਼ਨ |
| Czechoslovakia | ਜ਼ੈਕੋਸਲੋਵਾਕੀਆ |

# D

| | |
|---|---|
| daily weather map | ਦੈਨਿਕ ਮੌਸਮ-ਨਕਸ਼ਾ |
| dairying | ਡੇਰੀ-ਧੰਦਾ |
| dak bungalow | ਡਾਕ ਬੰਗਲਾ |
| dale | ਵਾਦੀ |
| Dalmatian coast line | ਡਾਲਮੇਸ਼ੀਅਨ ਤਟ ਲਾਈਨ |
| dam | ਬੰਨ੍ਹ, ਡੈਮ |
| damage | ਨੁਕਸਾਨ, ਹਾਨੀ |
| daman | ਦਾਮਨ |
| dark | ਹਨੇਰਾ |
| data | ਅੰਕੜੇ, ਡੈਟਾ |
| date | ਮਿਤੀ |
| datum line | ਆਧਾਰ ਰੇਖਾ |
| datum level | ਆਧਾਰ ਤਲ |
| dawn | ਪ੍ਰਭਾਤ, ਪਹੁ-ਫੁਟਾਲਾ, ਸਰਘੀ ਵੇਲਾ |
| day | ਦਿਨ, ਦਿਹਾੜੀ |
| day and night | ਦਿਨ ਤੇ ਰਾਤ |
| daylight | ਦਿਨ ਦਾ ਚਾਨਣ |

| | |
|---|---|
| dead ground | ਅਦਿੱਖ ਭੂਮੀ |
| dead valley | ਖੁਸ਼ਕ ਘਾਟੀ |
| Dead Sea | ਮ੍ਰਿਤ ਸਾਗਰ, ਡੈੱਡ ਸੀ |
| death rate | ਮ੍ਰਿਤੂ-ਦਰ, ਮੌਤ ਦਰ |
| debris | ਮਲਬਾ |
| decay | ਖੈ |
| Deccan lava trap | ਦੱਖਣ ਲਾਵਾ ਟ੍ਰੈਪ |
| Deccan trap | ਦੱਖਣ ਟ੍ਰੈਪ |
| deciduous forest | ਪੱਤਝੜ ਜੰਗਲ |
| decimal | ਦਸ਼ਮਲਵ, ਇਸ਼ਾਰੀਆ, ਡੈਸੀਮਲ |
| decimeter | ਡੈਸੀਮੀਟਰ |
| declination | ਝੁਕਅ, ਕੋਣੀ ਦੂਰੀ, ਦਿਸ਼ਾਪਾਤ |
| declination of sun | ਸੂਰਜ ਦਾ ਦਿਸ਼ਾਪਾਤ |
| decomposition | ਅਪਘਟਨ |
| decrease | ਘਟਣਾ; ਘਟਾਉਣਾ; ਕਮੀ |
| deep (of depression) | ਨਿਵਾਣ, ਅੱਖ (ਅਵਦਾਬ ਦੀ) |
| deep (of ocean) | ਡੂੰਘਾਣ (ਸਮੁੰਦਰ ਦੀ) |
| deepen | ਵਧ ਜਾਣਾ, ਤੀਬਰ ਹੋਣਾ, ਤੇਜ਼ ਹੋਣਾ ਡੂੰਘਾ ਕਰਨਾ, ਡੂੰਘਾ ਹੋਣਾ |
| deep sea deposit | ਡੂੰਘਾ ਸਮੁੰਦਰੀ ਨਿਖੇਪ |
| defile | ਤੰਗ ਦੱਰਾ |
| definite | ਨਿਸਚਿਤ |
| deflect | ਵਿਖੇਪ ਕਰਨਾ |
| deflection | ਵਿਖੇਪ |

| | |
|---|---|
| deforestation | ਵਣ-ਨਾਸ਼, ਵਣ ਕਟਾਈ |
| deformation | ਵਿਰੂਪਣ, ਵਿਕਾਰ |
| degradation | ਅਪਰਦਨ ਕਾਰਜ (ਨਦੀ ਦਾ) |
| degree | ਡਿਗਰੀ, ਦਰਜਾ |
| degrees centigrade | ਡਿਗਰੀ ਸੈਂਟੀਗ੍ਰੇਡ |
| degrees fahrenheit | ਡਿਗਰੀ ਫਾਰਨਹਾਈਟ |
| degrees latitude | ਡਿਗਰੀ ਵਿਥਕਾਰ |
| degrees longitude | ਡਿਗਰੀ ਲੰਬਕਾਰ |
| deliacle | ਹਿਮ, ਟੋਟ, ਹਿਮ ਟੁੱਟਣ |
| dell | ਜੰਗਲੀ ਘਾਟੀ |
| delta | ਡੈੱਲਟਾ |
| demography | ਜਨ-ਸੰਖਿਆ-ਵਿਗਿਆਨ |
| dendritic drainage | ਬਿਛ ਆਕਾਰੀ ਜਲ-ਨਿਕਾਸ |
| Denmark | ਡੈਨਮਾਰਕ |
| dense | ਘਣਾ, ਸੰਘਣਾ |
| dense population | ਸੰਘਣੀ ਆਬਾਦੀ, ਸੰਘਣੀ ਵਸੋਂ |
| density | ਘਣਤਾ |
| density of rural population | ਪੇਂਡੂ ਆਬਾਦੀ ਦੀ ਘਣਤਾ |
| density of the earth | ਭੂ-ਘਣਤਾ |
| denudation | ਅਨਾਵਰਣ, ਅਨਾਛਾਦਨ |
| denude | ਅਨਾਛਾਦਿਤ ਕਰਨਾ |
| deposit | ਨਿਖੇਪ, ਡਿਪਾਜ਼ਿਟ |
| deposited | ਨਿਖਿਪਤ |
| deposition | ਨਿਖੇਪਣ |

| | |
|---|---|
| depression | ਅਵਦਾਬ, ਚੱਕਰਵਾਤ, ਨਿਵਾਣ, ਗਰਤ, ਅਵਨਮਨ |
| depth | ਡੂੰਘਾਈ, ਗਹਿਰਾਈ |
| derived rocks | ਵਿਉੱਤ ।ਤ ਚਟਾਨਾਂ |
| descending (adj.) | ਅਵਰੋਹੀ, ਉਤਰਾਈ |
| descent | ਅਵਰੋਹਣ, ਉਤਰਾਈ |
| describe | ਬਿਆਨ ਕਰਨਾ, ਵਰਣਨ ਕਰਨਾ |
| descriptive | ਵਰਣਨਾਤਮਕ |
| desert | ਮਾਰੂਥਲ, ਰੇਗਿਸਤਾਨ |
| desiccation | ਸੁਕਣ, ਨਿਰਜਲੀਕਰਣ |
| design | ਡੀਜ਼ਾਈਨ |
| desolation | ਉਜਾੜ |
| destruction | ਨਾਸ਼, ਵਿਨਾਸ਼, ਤਬਾਹੀ, ਬਰਬਾਦੀ |
| develop | ਬਣਨਾ, ਰੂਪ ਧਾਰਣਾ, ਵਿਕਸਿਤ ਹੋਣਾ |
| development | ਵਿਕਾਸ, ਵਾਧਾ, ਉੱਨਤੀ |
| deviation | ਵਿਚਲਨ, ਡੇਵੀਏਸ਼ਨ |
| Devonian rocks | ਡੀਵੋਨੀਅਨ ਚਟਾਨਾਂ |
| dew | ਤ੍ਰੇਲ, ਓਸ |
| dew point | ਤ੍ਰੇਲ ਦਰਜਾ, ਓਸ ਬਿੰਦੂ |
| diagonal | ਰਥ, ਵਤਰ, ਵਿਕਰਣ, ਡਾਇਗਨਲ |
| diagonal scale | ਡਾਇਗਨਲ ਸਕੇਲ |
| diagram | ਰੇਖਾ-ਚਿਤਰ, ਡਾਇਆਗ੍ਰਾਮ |
| dial | ਡਾਇਲ |
| diameter | ਵਿਆਸ |

| | |
|---|---|
| diatom | ਡਾਇਟਮ |
| diatom ooz | ਡਾਇਟਮ ਪੰਕ |
| difference | ਅੰਤਰ, ਫਰਕ, ਵਖਰੇਵਾਂ |
| dimension | ਵਿਮਾ, ਵਿਸਤਾਰ |
| dip | ਨਮਨ, ਨਤੀ |
| dip angle | ਨਮਨ-ਕੋਣ |
| direct | ਸਿੱਧਾ, ਪ੍ਰਤੱਖ |
| direction | ਦਿਸ਼ਾ, ਤਰਫ, ਪਾਸਾ |
| directional | ਦਿਸ਼ਾਤਮਕ |
| disappear | ਲੁਪਤ ਹੋਣਾ, ਛੁਪ ਜਾਣਾ, ਖ਼ਤਮ ਹੋ ਜਾਣਾ |
| discharge | ਨਿਕਾਸ |
| discontinue | ਬੰਦ ਹੋਣਾ, ਰੁਕ ਜਾਣਾ |
| discoverer | ਖੋਜੀ ਖੋਜਕਾਰ |
| discovery | ਖੋਜ, ਭਾਲ |
| discrepancy | ਉਕਾਈ, ਫ਼ਰਕ, ਬੇਮੇਲਤਾ |
| disintegration | ਵਿਘਟਨ |
| dismembered stream | ਵਿਛਿੰਨ ਨਦੀ |
| dispersal | ਵਿਸਰਜਨ, ਖਿੰਡਣ, ਪਰਿਖੇਪਣ, ਖਿੰਡਾਉ |
| dispersion of settlements | ਬਸਤੀਆਂ ਦਾ ਖਿੰਡਣ |
| displacement | ਵਿਸਥਾਪਨ |
| dissected | ਵਿਛੇਦਿਤ |
| dissolve | ਘੁਲਣਾ; ਘੋਲਣਾ, ਵਿਲੀਨ ਹੋਣਾ, ਵਿਲੀਨ ਕਰਨਾ |
| distance | ਫ਼ਾਸਲਾ, ਦੂਰੀ, ਵਿਥ |

